ISBN : 81-7601-530-X

ਪਹਿਲਾ ਸੰਸਕਰਣ ਨਵੰਬਰ 2002

ਦੂਜਾ ਸੰਸਕਰਣ ਦਸੰਬਰ 2009

ਭੇਟਾ : 150.00



ਪ੍ਰਕਾਸ਼ਕ:

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਫੋਨ : (0183) 2542346, 2547974 ਫੈਕਸ : 5017488

E-mail : csjssales@hotmail.com, csjspurchase@yahoo.com

: csjsexports@vsnl.com

Visit our Website : www.csjs.com

ਪ੍ਰਿੰਟਰ :

ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ।

ਫੋਨ : 0183-2705003, 5095774

Printed in India

# ਸਮਰਪਣ

ਸਮੂਚੇ ਹਿੰਦੁਸਤਾਨ

ਦੀ

ਧਰਤੀ ਨੂੰ

ਜੋ

ਤਬਦੀਲੀ

ਵਾਲੇ ਆਗੂਆਂ

ਦੀ

ਜਨਮਦਾਤਾ ਹੈ

# ਤਤਕਰਾ

ਮੁੱਢ 5
ਧੰਨਾ ਭਗਤ, ਬਾਣੀ (1416 ਈ.) 7
ਹਰਿ ਰਾਮ ਜੀ ਵਯਾਸ, ਵਯਾਸ ਬਾਣੀ (1510-1612) 11
ਵਜੀਦ, ਰਚਨਾਵਲੀ (1550-1660) 16
ਰਜਬ, ਸਰਬੰਗੀ, (1567-1689) 18
ਗੁਰੂ ਰਾਮਦਾਸ, ਬਾਣੀ, (1574-1581) 21
ਗੁਰੂ ਅਰਜਨ ਦੇਵ, ਬਾਣੀ (1581-1606) 25
ਜੱਗਾ, ਭਗਤ ਮਾਲ, (1593-1643) 30
ਚੈਨ, ਭਗਤ ਮਾਲ, (1613-1673) 31
ਅਨੰਤਦਾਸ, ਪਰਚਈ, (1595 ਈ.) 32
ਭਾਈ ਗੁਰਦਾਸ, ਵਾਰਾਂ (1629 ਤੋਂ ਪੂਰਵ) 36
ਨਾਭਾ ਦਾਸ, ਭਗਤ ਮਾਲ, (1642 ਤੋਂ ਪੂਰਵ) 40
ਬੀ-40 ਜਨਮ ਸਾਖੀ 43
ਮਿਹਰਬਾਨ, ਸਚਖੰਡ ਪੋਥੀ, (1650 ਤੋਂ ਪੂਰਵ) 45
ਭਗਵਾਨ ਨਾਰਾਇਣ, ਵਚਨ ਸੁਧਾ, (1659 ਤੋਂ ਪੂਰਵ) 47
ਗੋਸਟਿ ਗੁਸਾਈ ਧੰਨੇ ਕੀ 50
ਰਾਘਵ ਦਾਸ, ਭਗਤ ਮਾਲ, 1660 ਈ. 56
ਪ੍ਰੇਮ ਅੰਬੋਹ ਪੋਥੀ, 1693 ਈ. 59
ਜਗਨ ਨਾਥ, ਗੁਣਗੰਜਨਾਮਾ 69
ਪ੍ਰਿਯ ਦਾਸ, ਭਗਤਿ ਰਸ ਪ੍ਰਬੋਧਨੀ ਟੀਕਾ ਭਗਤ ਮਾਲ, 1712 ਈ. 72
ਹਰਿ ਰਾਮ, ਅਨੁਭਵ ਬਾਣੀ, 1743-78 ਈ. 74
ਰਾਮਦਾਸ, ਭਗਤਮਾਲ 1726-98 ਈ. 77
ਦਿਆਲ ਦਾਸ, ਕਰੁਣਾ ਸਾਗਰ, 1756-1828 ਈ. 80
ਮੂਲਦਾਸ, ਅਨੁਭਵਵਾਣੀ, 1797 82
ਬਾਲਕ ਰਾਮ, ਜਨਪ੍ਰਭਾਵ ਪਰਚੀ 85
ਪਰਸਰਾਮ, ਪਰਚੀ ਸ੍ਰੀ ਰਾਮਦਾਸ ਮਹਾਰਾਜ 1838 ਈ. 87
ਮਕੇ ਮਦੀਨੇ ਦੀ ਗੋਸਟਿ 89
ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, 1776 93
ਸਾਧੂ ਜਨ, ਬਾਣੀ 98
ਚਾਰਣ ਬ੍ਰਮਦਾਸ, ਭਗਤ ਮਾਲ 101
ਚਤੁਰਦਾਸ, ਰਾਘਵ ਦਾਸ ਜੀ ਭਗਤ ਮਾਲ ਦੀ ਟੀਕਾ, 1800 ਈ. 104
ਦਰਬਾਰੀ ਦਾਸ, ਪੋਥੀ ਹਰਿਜਸ, 1803 ਈ. 107
ਰਾਮਦਾਸ, ਬਾਣੀ, 1807 ਈ. 153
ਕੁਸਲ ਦਾਸ, ਪੋਥੀ ਸਾਹਿਬ, 1816 ਈ. 160
ਕੀਰਤ ਸਿੰਘ, ਭਗਤਿ ਪ੍ਰੇਮਾਕਰਿ, 1826 ਈ. 164
ਸੈਣ ਸਾਗਰ ਗ੍ਰੰਥ 170
ਸਬਦ ਸਲੋਕ ਸੰਗ੍ਰਹਿ 194
ਸਰੋਤਾਂ ਦੇ ਆਧਾਰ ਉਤੇ ਜੀਵਨੀ : ਧੰਨਾ ਭਗਤ 202
ਤਕਨੀਕੀ ਸ਼ਬਦਾਵਲੀ ਤੇ ਨਾਮਾਵਲੀ 206

# ਮੁੱਢ

ਧੰਨਾ ਭਗਤ ਨਾ ਕੇਵਲ ਰਾਜਿਸਥਾਨ ਦੇ ਸਗੋਂ ਸਾਰੇ ਭਾਰਤ ਦੇ ਪ੍ਰਮੁੱਖ ਨਿਰਗੁਣ ਸਗੁਣ ਪਰਮ ਸੱਤਾ ਦੇ ਭਗਤ ਹਨ ਜਿਨ੍ਹਾਂ ਨੇ ਜਾਤੀ ਪ੍ਰਥਾ ਨੂੰ ਸੱਟ ਮਾਰਨ ਦੇ ਨਾਲ-ਨਾਲ ਇਥੋਂ ਦੇ ਹੋਰ ਸਮਾਜਿਕ ਧਾਰਮਿਕ ਜੀਵਨ ਵਿਚ ਪਰਿਵਰਤਨ ਲਿਆਂਦਾ ਅਤੇ ਇਸ ਦਾ ਆਧੁਨਿਕਤਾ ਵੱਲ ਵਿਕਾਸ ਮਾਰਗ ਨਿਰਧਾਰਨ ਕਰਨ ਲਈ ਕਦਮ ਚੁੱਕੇ ।

ਧੰਨਾ ਭਗਤ ਦੇ ਤਿੰਨ ਸ਼ਬਦ **ਗੁਰੂ ਗ੍ਰੰਥ ਸਾਹਿਬ** ਵਿਚ ਪ੍ਰਾਪਤ ਹਨ। ਪਰਚਈਆਂ ਤੇ ਭਗਤ ਮਾਲਾਵਾਂ ਵਿਚ ਇਨ੍ਹਾਂ ਦੀ ਜੀਵਨੀ ਤੇ ਸ਼ਖਸੀਅਤ ਸੰਬੰਧੀ ਕਾਫੀ ਸਾਮਗਰੀ ਮਿਲ ਜਾਂਦੀ ਹੈ ਜਿਸ ਵਿੱਚੋਂ ਠਾਕੁਰ ਪੂਜਾ ਤੇ ਬਿਨ ਬੀਜ ਪਾਏ ਫਸਲ ਉਗਣ ਵਾਲੀਆਂ ਸਾਖੀਆਂ ਅਹਿਮ ਹਨ । ਇਨ੍ਹਾਂ ਦੀ ਸਾਧਨਾ ਤੇ ਸੇਵਾ ਭਰਪੂਰ ਸ਼ਖਸੀਅਤ ਦੀ ਤਕਰੀਬਨ ਹਰ ਸੰਪ੍ਰਦਾਇ ਦੇ ਸੰਤਾਂ ਭਗਤਾਂ ਨੇ ਉਪਮਾ ਕੀਤੀ ਹੈ ।

ਇਸ ਰਚਨਾ ਵਿਚ ਉਨ੍ਹਾਂ ਦੇ ਸਮਕਾਲੀ ਸਮੇਂ ਤੋਂ 19ਵੀਂ ਸਦੀ ਤਕ ਦੇ ਪੰਜਾਬੀ, ਬ੍ਰਜ ਤੇ ਰਾਜਸਥਾਨੀ ਸ੍ਰੋਤ ਲਏ ਗਏ ਹਨ । ਇਨ੍ਹਾਂ ਦੇ ਕਰਤ੍ਰਿਤਵ, ਰਚਨਾ ਪਰਿਚੈ, ਲਿਖਣ ਮੰਤਵ, ਆਦਿ ਬਾਰੇ ਵਿਚਾਰ ਕੀਤੀ ਗਈ ਹੈ। ਰਚਨਾਵਾਂ ਦਾ ਪਾਠ ਦੇਣ ਦੇ ਨਾਲ ਨਾਲ ਸੰਬੰਧਿਤ ਤਕਨੀਕੀ ਸੰਕੇਤਾਂ, ਵਿਅਕਤੀਆਂ ਤੇ ਸਥਾਨਾਂ ਦੇ ਨਾਵਾਂ ਦੀ ਸੰਖੇਪ ਵਿਆਖਿਆ ਦਿੱਤੀ ਗਈ ਹੈ। ਅਖੀਰ ਵਿਚ ਸਰੋਤ ਰਚਨਾਵਾਂ ਦੇ ਆਧਾਰ ਉਤੇ ਧੰਨਾ ਭਗਤ ਦੀ ਸੰਖੇਪ ਪੇਸ਼ ਕੀਤੀ ਗਈ ਹੈ ।

ਇਸ ਪੁਸਤਕ ਦੀ ਤਿਆਰੀ ਲਈ ਉਤਸ਼ਾਹਿਤ ਕਰਨ ਲਈ ਮੈਂ ਮੈਸਰਜ ਚਤਰ ਸਿੰਘ ਜੀਵਨ ਸਿੰਘ, ਬਾਜ਼ਾਰ ਮਾਈ ਸੇਵਾ ਅੰਮ੍ਰਿਤਸਰ ਦਾ ਧੰਨਵਾਦੀ ਹਾਂ । ਉਨ੍ਹਾਂ ਰਚਨਾਕਾਰਾਂ, ਸੰਪਾਦਕਾਂ ਦਾ ਵੀ ਸ਼ੁਕਰੀਆ ਕਰਦਾ ਹਾਂ ਜਿਨ੍ਹਾਂ ਦੀਆਂ ਪੁਸਤਕਾਂ ਵਿਚੋਂ ਮੈਂ ਸੰਬੰਧਿਤ ਸਰੋਤਾਂ ਦਾ ਪਾਠ ਲਿਆ ਹੈ । ਇਸ ਵਾਸਤੇ ਸੰਬੰਧਿਤ ਸੰਸਥਾਵਾਂ ਦਾ ਵੀ ਧੰਨਵਾਦ ਹੈ ਜਿਥੋਂ ਹੱਥ ਲਿਖਤਾਂ ਵਰਤਣ ਲਈ ਆਗਿਆ ਮਿਲੀ ਹੈ। ਆਪਣੇ ਸਾਥੀਆਂ ਡਾ. ਸ. ਸ. ਸਾਗਰ, ਡਾ. ਜਸਵਿੰਦਰ ਕੌਰ ਢਿਲੋਂ, ਡਾ. ਬਲਵੰਤ ਸਿੰਘ ਢਿਲੋਂ ਦਾ ਵਿਚਾਰ

ਵਟਾਂਦਰਾ ਕਰਨ ਲਈ ਸ਼ੁਕਰੀਆ ਅਦਾ ਕੀਤਾ ਜਾਂਦਾ ਹੈ । ਆਪਣੀ ਸਪਤਨੀ ਸ੍ਰੀ ਮਤੀ ਸਵਿੰਦਰ ਕੌਰ ਤੇ ਬੇਟੀ ਰਬਿੰਦਰ ਇਕਬਾਲ ਦਾ ਵੀ ਧੰਨਵਾਦ ਹੈ ਜਿਨ੍ਹਾਂ ਇਸ ਕੰਮ ਵਿਚ ਉਚੇਚੀ ਦਿਲਚਸਪੀ ਲਈ ਅਤੇ ਮੈਨੂੰ ਇਸ ਕਾਰਜਾਂ ਲਈ ਵਿਹਲਿਆਂ ਕੀਤਾ ।

ਚੰਗੀ ਪ੍ਰਕਾਸ਼ਨਾਂ ਲਈ ਇਕ ਵਾਰ ਫਿਰ ਮੈਸਰਜ਼ ਚਤਰ ਸਿੰਘ ਜੀਵਨ ਸਿੰਘ ਦਾ ਸ਼ੁਕਰਗੁਜ਼ਾਰ ਹਾਂ ।

*ਰਾਏ ਜਸਬੀਰ ਸਿੰਘ (ਡਾ.)*
*ਪ੍ਰੋਫੈਸਰ, ਗੁਰੂ ਨਾਨਕ ਅਧਿਐਨ ਵਿਭਾਗ*
*ਡੀਨ ਫਾਕਲਟੀ, ਹਿਊਮੈਨਟੀਜ ਤੇ ਰਿਲਿਜਸ ਸਟੱਡੀਜ਼*
*ਜੀਵਨ ਮੈਂਬਰ ਸੈਨਟ*
*ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ ।*

# ਧੰਨਾ ਜੱਟ (1416 ਈ.)

ਧੰਨਾ ਭਗਤ ਦਾ ਜਨਮ 1473/1416 ਈ. ਨੂੰ ਧੂਆਨ (ਰਾਜਿਸਥਾਨ) ਵਿਚ ਹੋਇਆ। ਇਹ ਪਿੰਡ ਦੇਵਲੀ ਤੋਂ ਲਗਭਗ ਤਿੰਨ ਕਿਲੋਮੀਟਰ ਦੂਰ ਹੈ।[1] ਇਹ ਜਾਤ ਦੇ ਜੱਟ ਸਨ। ਇਨ੍ਹਾਂ ਦਾ ਕਿਤਾ ਖੇਤੀਬਾੜੀ ਸੀ।

ਇਨ੍ਹਾਂ ਦੀ ਜੀਵਨੀ ਬਾਰੇ ਖਾਸ ਸਾਮਗਰੀ ਨਹੀਂ ਮਿਲਦੀ। ਬਿਨ ਬੀਜ ਪਾਏ ਖੇਤ ਵਿਚ ਫਸਲ ਉਗਣੀ[2], ਠਾਕੁਰ ਪੂਜਾ[3] ਇਨ੍ਹਾਂ ਦੇ ਜੀਵਨ ਬਾਰੇ ਵਿਸ਼ੇਸ਼ ਸਾਖੀਆਂ ਹਨ।

ਪਤਾ ਲੱਗਦਾ ਹੈ ਕਿ ਇਨ੍ਹਾਂ ਨੇ ਸਮਕਾਲੀ ਭਗਤਾਂ ਨਾਲ ਰਲ ਕੇ ਤੀਰਥਾਂ ਦੀ ਯਾਤਰਾ ਕੀਤੀ[4] ਅਤੇ ਆਪਣੀ ਵਿਚਾਰਧਾਰਾ ਦਾ ਪ੍ਰਸਾਰ ਤੇ ਪ੍ਰਚਾਰ ਕੀਤਾ।

ਇਨ੍ਹਾਂ ਦੇ ਦੋ ਪਦੇ ਰਾਗ ਆਸਾ ਅਤੇ ਇਕ ਧਨਾਸਰੀ ਵਿਚ ਹੈ। ਇਹ ਤਿੰਨ ਪਦੇ **ਗੁਰੂ ਗ੍ਰੰਥ ਸਾਹਿਬ** ਵਿਚ ਸੰਕਲਤ ਹਨ। ਧਨਾਸਰੀ ਰਾਗ ਵਾਲਾ ਆਰਤਾ ਬਹੁਤ ਪ੍ਰਸਿੱਧ ਹੈ। ਇਹ ਰਜਬ ਜੀ ਦੀ **ਸਰਬੰਗੀ** ਵਿਚ ਵੀ ਮਿਲਦਾ ਹੈ[5]।

ਦੱਸਿਆ ਜਾਂਦਾ ਹੈ ਕਿ ਇਹ ਰਾਮਾਨੰਦ ਦੇ ਚੇਲਿਆਂ ਵਿਚੋਂ ਸਨ[6]। ਪਰ ਲਗਦਾ ਇਉਂ ਹੈ ਕਿ ਰਾਮਾਨੰਦ ਇਨ੍ਹਾਂ ਦੇ ਦੀਖਿਆ ਗੁਰੂ ਤਾਂ ਹੋ ਸਕਦੇ ਹਨ ਪਰ ਵਿਚਾਰਧਾਰਕ ਪੱਖ ਤੋਂ ਇਨ੍ਹਾਂ ਦਾ ਗੁਰੂ ਪਾਰਬ੍ਰਹਮ ਪਰਮੇਸੁਰ ਆਪ ਸੀ। ਠਾਕੁਰ ਪੂਜਾ ਦੇ ਸੰਦਰਭ ਵਿਚ ਤ੍ਰਿਲੋਚਨ ਨੂੰ ਵੀ ਇਨ੍ਹਾਂ ਦਾ ਗੁਰੂ ਮੰਨਿਆ ਜਾਂਦਾ ਹੈ[7]।

ਭਾਵੇਂ ਸਾਖੀਆਂ ਇਨ੍ਹਾਂ ਨਾਲ ਠਾਕੁਰ ਪੂਜਾ ਜੋੜਦੀਆਂ ਹਨ ਪਰ ਇਨ੍ਹਾਂ ਦੇ ਪਦਿਆਂ ਤੋਂ ਪਤਾ ਲਗਦਾ ਹੈ ਕਿ ਉਹ ਨਿਰਗੁਣ ਭਗਤੀ ਨਾਲ ਸੰਬੰਧਿਤ ਸਨ।

ਇਨ੍ਹਾਂ ਦੀ ਸਾਧਨਾ ਤੇ ਸ਼ਖਸੀਅਤ ਬਾਰੇ ਬਾਅਦਲੇ ਕਈ ਭਗਤਾਂ, ਸੰਤਾਂ ਨੇ ਲਿਖਿਆ ਹੈ। ਇਸ ਦਾ ਅਧਿਐਨ ਅਸੀਂ ਅੱਗੇ ਜਾ ਕੇ ਕਰਾਂਗੇ। ਧੰਨਾ ਭਗਤ ਦੇ ਪਹਿਲੇ ਸ਼ਬਦ ਵਿਚ ਮਾਇਆ ਦਾ ਮੋਹ ਵਿਸਾਰ ਕੇ ਗੁਰੂ

ਗਿਆਨ ਦੀ ਪ੍ਰਾਪਤੀ, ਪ੍ਰਭੂ ਨਾਲ ਸਾਂਝ ਤੇ ਉਸ ਦੀ ਸਰਬ ਵਿਆਪਕਤਾ ਵਿਚ ਮਨ ਲਗਾਉਣ ਲਈ ਕਿਹਾ ਗਿਆ ਹੈ। ਦੱਸਿਆ ਗਿਆ ਹੈ ਧੰਨੇ ਨੇ ਨਾਮ ਸਾਧਨਾ ਰੂਪ ਧਨ ਲਭ ਲਿਆ ਹੈ ਅਤੇ ਉਹ ਪ੍ਰਭੂ ਵਿਚ ਲੀਨ ਹੋ ਗਿਆ ਹੈ।

ਆਸਾ ਰਾਗ ਦੇ ਦੂਜੇ ਸ਼ਬਦ ਵਿਚ ਦੱਸਿਆ ਗਿਆ ਹੈ ਕਿ ਪ੍ਰਭੂ ਸਾਧਨਾ ਕਰਨੀ ਚਾਹੀਦੀ ਹੈ, ਕਿਸੇ ਹੋਰ ਤੇ ਟੇਕ ਨਹੀਂ ਰਖਣੀ ਚਾਹੀਦੀ। ਉਹ ਸਰਬ ਵਿਆਪੀ ਸਾਡੀ ਪਾਲਣਾ ਕਰਦਾ ਹੈ। ਉਹ ਕੂੰਮੀ ਦੇ ਬੱਚਿਆਂ ਤੇ ਪੱਥਰ ਅੰਦਰ ਕੀੜੇ ਦਾ ਵੀ ਪਾਲਣਹਾਰ ਹੈ।

ਧਨਾਸਰੀ ਰਾਗ ਦੇ ਆਰਤੇ ਵਿਚ ਸਾਧਨਾ ਵਾਸਤੇ ਖਾਣ, ਪਹਿਨਣ ਤੇ ਚੰਗੇ ਸਾਥ ਦੀ ਲੋੜ ਦ੍ਰਿੜਾਈ ਗਈ ਹੈ।

ਇਉਂ, ਇਨ੍ਹਾਂ ਦੀ ਰਚਨਾ ਸਾਧਨਾ ਗੁਣਤੰਤਰ, ਨੈਤਿਕਤਾ ਦੇ ਨਾਲ-ਨਾਲ ਸਾਧਨਾਪਰਕ ਸਮਾਜਿਕ ਜੀਵਨ ਉੱਪਰ ਵੀ ਜ਼ੋਰ ਦਿੰਦੀ ਹੈ।

## ਟਿੱਪਣੀਆਂ ਤੇ ਹਵਾਲੇ

1. ਕਾਨ੍ਹ ਸਿੰਘ ਨਾਭਾ, ਗੁਰ ਸਬਦ ਰਤਨਾਕਰ ਮਹਾਨ ਕੋਸ਼, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1974 ਪੰਨਾ 673.
2. ਵੇਖੋ, ਨਾਭਾ ਜੀ ਦੀ ਭਗਤ ਮਾਲ
3. ਵੇਖੋ, ਵਾਰਾਂ ਭਾਈ ਗੁਰਦਾਸ
4. ਵੇਖੋ, ਸ੍ਰੀ ਸੈਣ ਜੀਵਨ ਰਤਨਾਵਲੀ
5. ਵੇਖੋ, ਸ੍ਰੀ ਰਜਬ ਜੀ, ਸਰਬੰਗੀ
6. ਕਾਨ੍ਹ ਸਿੰਘ ਨਾਭਾ, ਉਹੀ ਪੁਸਤਕ, ਪੰਨਾ 673
7. ਵੇਖੋ, ਸ੍ਰੀ ਸੈਣ ਜੀਵਨ ਰਤਨਾਵਲੀ

# ਬਾਣੀ

## ਆਸਾ

ਭ੍ਰਮਤ ਫਿਰਹੁ ਬਹੁ ਜਨਮ ਬਿਲਾਨੇ, ਤਨੁ ਮਨੁ ਧਨੁ ਨਹੀ ਧੀਰੇ।
ਲਾਲਚ ਬਿਖੁ ਕਾਮੁ ਲੁਬਧ ਰਾਤਾ, ਮਨ ਬਿਸਰੇ ਪ੍ਰਭ ਹੀਰੇ॥ਰਹਾਉ॥
ਬਿਖੁ ਫਲ ਮੀਠ ਲਗੇ ਮਨ ਬਉਰੇ, ਚਾਰ ਬਿਚਾਰ ਨ ਜਾਨਿਆ।
ਗੁਨ ਤੇ ਪ੍ਰੀਤਿ ਬਢੀ ਅਨਭਾਂਤੀ, ਜਨਮ ਮਰਨ ਫਿਰਿ ਤਾਨਿਆ॥੧॥
ਜੁਗਤਿ ਜਾਨਿ ਨਹੀ ਰਿਦੈ ਨਿਵਾਸੀ, ਜਲਤ ਜਾਲ ਜਮ ਫੰਧ ਪਰੇ।
ਬਿਖੁ ਫਲ ਸੰਚਿ ਭਰੇ ਮਨ ਐਸੇ, ਪਰਮ ਪੁਰਖ ਪ੍ਰਭ ਮਨ ਨ ਬਿਸਰੇ॥੨॥
ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ, ਧਿਆਨੁ ਮਾਨੁ ਮਨ ਏਕ ਮਏ।
ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ, ਤ੍ਰਿਪਤਿ ਅਘਾਨੇ ਮੁਕਤਿ ਭਏ॥੩॥
ਜੋਤਿ ਸਮਾਇ ਸਮਾਨੀ ਜਾ ਕੈ, ਅਛਲੀ ਪ੍ਰਭੁ ਪਹਿਚਾਨਿਆ।
ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ॥੪॥

ਗੁਰੂ ਗ੍ਰੰਥ ਸਾਹਿਬ, ਪੰਨਾ ੪੮੭

## ਆਸਾ

ਰੇ ਚਿਤ ਚੇਤਸਿ ਕੀ ਦਯਾਲ ਦਮੋਦਰ, ਬਿਬਹਿ ਨ ਜਾਨਸਿ ਕੋਈ।
ਜੇ ਧਾਵਹਿ ਬ੍ਰਹਮੰਡ ਖੰਡ ਕਉ, ਕਰਤਾ ਕਰੈ ਸੁ ਹੋਈ॥ਰਹਾਉ॥
ਜਨਨੀ ਕੇਰੇ ਉਦਰ ਉਦਕ ਮਹਿ, ਪਿੰਡੁ ਕੀਆ ਦਸ ਦੁਆਰਾ।
ਦੇਇ ਅਹਾਰੁ ਅਗਨਿ ਮਹਿ ਰਾਖੈ, ਐਸਾ ਖਸਮੁ ਹਮਾਰਾ॥
ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ, ਪੰਖ ਖੀਰੁ ਤਿਨ੍ ਨਾਹੀ।
ਪੂਰਨ ਪਰਮਾਨੰਦ ਮਨੋਹਰ, ਸਮਝਿ ਦੇਖੁ ਮਨ ਮਾਹੀ॥੨॥
ਪਾਖਣਿ ਕੀਟੁ ਗੁਪਤੁ ਹੋਇ ਰਹਤਾ, ਤਾ ਚੋ ਮਾਰਗੁ ਨਾਹੀ।
ਕਹੈ ਧੰਨਾ ਪੂਰਨ ਤਾਹੂ ਕੋ, ਮਤ ਰੇ ਜੀਅ ਡਰਾਂਹੀ॥੩॥

ਉਹੀ, ਪੰਨਾ ੪੮੮

## ਧਨਾਸਰੀ

ਗੋਪਾਲ ਤੇਰਾ ਆਰਤਾ ।
ਜੋ ਜਨ ਤੁਮਰੀ ਭਗਤਿ ਕਰੰਤੇ, ਤਿਨ ਕੇ ਕਾਜ ਸਵਾਰਤਾ ॥ਰਹਾਉ॥
ਦਾਲਿ ਸੀਧਾ ਮਾਗਉ ਘੀਉ । ਹਮਰਾ ਖੁਸੀ ਕਰੈ ਨਿਤ ਜੀਉ ॥੧॥
ਪਨੀਆ ਛਾਦਨੁ ਨੀਕਾ । ਅਨਾਜ ਮਾਗਹੁ ਸਤ ਸੀ ਕਾ ॥੨॥
ਗਊ ਭੈਸ ਮਗਉ ਲਾਵੇਰੀ । ਇਕ ਤਾਜਨਿ ਤੁਰੀ ਚੰਗੇਰੀ ॥੩॥
ਘਰ ਕੀ ਗੀਹਨਿ ਚੰਗੀ । ਜਨੁ ਧੰਨਾ ਲੇਵੈ ਮੰਗੀ ॥੪॥

*ਉਹੀ, ਪੰਨਾ ੬੯੫*

# ਹਰਿ ਰਾਮ ਜੀ ਵਯਾਸ (1510-1612)

## ਵਯਾਸ ਵਾਣੀ

ਭਗਤ ਹਰਿਰਾਮ ਜੀ ਵਯਾਸ ਦਾ ਜਨਮ 1510 ਈ. ਨੂੰ ਓਰਛਾ (ਝਾਂਸੀ ਤੋਂ ਮਾਨਕਪੁਰ ਦੇ ਰਾਹ ਉੱਪਰ) ਵਿਚ ਹੋਇਆ। ਇਹ ਓਰਛਾ ਦੇ ਰਾਜਾ ਮਧੂਕਰ ਸਾਹ ਦੇ ਰਾਜ ਗੁਰੂ ਸਨ। ਇਨ੍ਹਾਂ ਦੇ ਦੀਖਿਆ ਗੁਰੂ ਸ੍ਰੀ ਹਿਤ ਹਰਿਵੰਸ ਸਨ। ਇਸ ਸੰਬੰਧੀ ਵਾਣੀ ਤੇ ਭਗਤ ਨਾਮਾਵਾਲੀਆਂ ਵਿਚੋਂ ਗੁਆਹੀਆਂ ਮਿਲਦੀਆਂ ਹਨ[1]।

ਇਨ੍ਹਾਂ ਨੇ ਕਾਸ਼ੀ, ਵ੍ਰਿੰਦਾਵਨ, ਦਵਾਰਕਾ, ਆਦਿ ਦੀ ਯਾਤਰਾ ਕੀਤੀ। ਇਨ੍ਹਾਂ ਦੀ ਅਕਬਰ ਨਾਲ ਮੁਲਾਕਾਤ ਵੀ ਦੱਸੀ ਗਈ ਹੈ[2]। ਇਹ ਵੈਸ਼ਨਵ ਸਗੁਣਧਾਰਾ ਦੇ ਭਗਤ ਸਨ। ਬ੍ਰਹਮ ਉਹਨਾਂ ਅਨੁਸਾਰ ਵਿਸ਼ਣੂ ਹੈ[3]।

ਇਸ ਰਚਨਾ ਦੀਆਂ ਮੁੱਖ ਹੱਥ ਲਿਖਤਾਂ 1883, 1888, 1894, 1914 ਸੰਮਤਾਂ ਦੀਆਂ ਹਨ[4]।

ਇਨ੍ਹਾਂ ਦੀ ਰਚਨਾ ਛੇ ਪਰਿਛੇਦਾਂ ਵਿਚ ਹੈ—ਪਦੇ (ਸਿਧਾਂਤ 299), ਸਿੰਗਾਰ ਰਸ ਵਿਹਾਰ (300-563) ਸਮਾਂ (564-691) ਬ੍ਰਜ ਲੀਲਾ (662-757), ਰਾਸ ਪੰਚਾਧਯਾਜੀ (30), ਸਾਖੀ (117)। ਦਸਿਆ ਗਿਆ ਹੈ ਧੰਨਾ ਤੇ ਹੋਰ ਭਗਤ ਹਰਿਰਾਮ ਵਯਾਸ ਦੇ ਪਰਿਵਾਰ ਵਿਚੋਂ ਹੀ ਹਨ[5]। ਧੰਨਾ, ਨਾਮਾ, ਸੈਨ, ਆਦਿ ਨੇ ਸਾਧਨਾ ਕੀਤੀ ਹੈ[6]। ਭਗਤੀ ਤੋਂ ਬਿਨਾਂ ਗਤੀ ਨਹੀਂ ਹੁੰਦੀ, ਧੰਨਾ, ਸੇਨ, ਆਦਿ ਨੇ ਇਸੇ ਦੀ ਕਮਾਈ ਕੀਤੀ ਹੈ[7]। ਕਰਮਕਾਂਡ ਨਾਲ ਹਰਿ ਪ੍ਰਾਪਤੀ ਨਹੀਂ ਹੁੰਦੀ, ਸਾਧਨਾ ਕਰਕੇ ਨਾਈ, ਜੱਟ, ਚਮਾਰ, ਜੁਲਾਹੇ ਵੀ ਤਰ ਗਏ ਹਨ[8]। ਭਗਤੀ ਪਿਤਾ ਪੁਰਖੀ ਨਹੀਂ ਹੁੰਦੀ, ਇਹ ਤਾਂ ਸਾਧਨਾ ਨਾਲ ਮਿਲਦੀ ਹੈ ਜਿਹਾ ਕਿ ਸੈਨ, ਧੰਨਾ, ਰੈਦਾਸ, ਜੈਦੇਵ, ਆਦਿ ਨੇ ਪ੍ਰਾਪਤ ਕੀਤੀ ਹੈ[9]।

ਇਓਂ, ਹਰਿਦਾਸ ਵਜਾਸ ਨੇ ਪੂਰਬਲੇ ਭਗਤਾਂ ਦੀਆਂ ਉਦਾਹਰਣਾਂ ਲੈ ਕੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਪਤਾ ਲਗਦਾ ਹੈ ਕਿ ਇਸ ਦੇ ਤਤਕਾਲੀ ਸਮੇਂ ਵਿਚ ਇਨ੍ਹਾਂ ਭਗਤਾਂ ਦੀ ਕਾਫੀ ਮੰਨਤਾ ਸੀ।

# ਟਿੱਪਣੀਆਂ ਤੇ ਹਵਾਲੇ

1. ਲਾਲਤਾ ਪ੍ਰਸਾਦ ਦੂਬੇ, ਹਿੰਦੀ ਭਕਤ ਵਾਰਤਾ ਸਾਹਿਤਯ, ਸਾਹਿਤਯ ਸਦਨ ਡੇਰਾਦੂਨ, 1968, ਪੰਨੇ 31-33.
2. ਭਕਤ ਕਵਿ ਵਯਾਸ ਜੀ, ਅਗਰਵਾਲ ਪ੍ਰੈਸ, ਮਥੁਰਾ, 2009 ਬਿ, ਪੰਨਾ 89.
3. ਉਹੀ, ਪੰਨਾ 210.
4. ਉਹੀ, ਪੰਨਾ 5.
5. ਉਹੀ, ਪੰਨਾ 196
6. ਉਹੀ, ਪੰਨਾ 219
7. ਉਹੀ, ਪੰਨਾ 234
8. ਉਹੀ, ਪੰਨਾ 244
9. ਉਹੀ, ਪੰਨਾ 262

# ਪਾਠ

196
ਇਤਨੋ ਹੈ ਸਭ ਕੁਟੰਬ ਹਮਾਰੋ।
ਸੈਨ, ਧਨਾ ਅਰ ਨਾਮਾ, ਪੀਪਾ, ਔਰ ਕਬੀਰ ਰੈਦਾਸ ਚਮਾਰੋ ।
ਰੂਪ ਸਨਾਤਨ ਕੋ ਸੇਵਕ, ਮੰਗਲ ਭਾਟ ਸੁਢਾਰੋ ।
ਸੂਰਦਾਸ ਪਰਮਾਨੰਦ ਮੇਹਾ, ਮੀਰਾ ਭਕਤਿ ਬਿਚਾਰੋ ।
ਬਾਂਝਨ ਰਾਜਪੂਤ ਕੁਲ ਉਤਮ, ਤੇਉ ਕਰਤ ਜਾਤਿ ਕੌ ਗਾਰੋ।
ਆਦਿ ਅੰਤ ਭਕਤਨ ਕੌ ਸਰਬਸੁ, ਰਾਧਾ ਵਲਭ ਪਯਾਰੋ।
ਆਸੂ ਕੌ ਹਰਿਦਾਸ ਰਸਿਕ, ਹਰਿਬੰਸ ਨ ਮੋਹਿ ਬਿਸਾਰੋ ।
ਇਹਿ ਪਥ ਚਲਤ ਸਯਾਮ ਸਯਾਮਾਂ ਕੇ ਵਯਾਸਹਿ ਬੋਰੋ ਭਾਵਹਿ ਤਾਰੋ।੨੧

219
ਕਹਾ ਕਹਾ ਨਹਿ ਸਹਤ ਸਰੀਰ ।
ਸਯਾਮ ਸਰਨ ਬਿਨੁ ਕਰਮ ਸਹਾਯ ਨ, ਜਨਮ ਮਰਨ ਕੀ ਪੀਰ ।
ਕਰੁਨਾਵੰਤ ਸਾਧੂ ਸੰਗਤ ਬਿਨੁ, ਮਨਹਿ ਦੇਇ ਕੋ ਧੀਰ ।
ਭਕਤਿ ਭਾਵਗਤ ਬਿਨੁ ਕੋ ਭੇਟੈ, ਸੁਖਦੈ ਦੁਖ ਕੀ ਭੀਰ।
ਬਿਨੁ ਅਪਰਾਧ ਚਹੂੰ ਦਿਸਿ ਬਰਖਤ, ਪਿਸੁਨ ਬਚਨ ਅਤਿ ਤੀਰ ।
ਕ੍ਰਿਸਨ ਕ੍ਰਿਪਾ ਕਵਚੀ ਤੇ ਉਬਰੇ, ਪੋਚ ਬੜੀ ਉਰ ਪੀਰ।
ਨਾਮਾ ਸੈਨ, ਧਨਾ, ਰੈਦਾਸ, ਦੀਨਤਾ ਫੁਰੀ ਕਬੀਰ ।
ਤਿਨਕੀ ਬਾਤ ਸੁਨਤ ਸ੍ਰਵਨਨ ਸੁਖ, ਬਰਖਤ ਨੈਨਨਿ ਨੀਰ ।
ਚੇਤਹੁ ਭੈਯਾ ਬੇਗਿ ਕਲਿ ਬਾੜੀ, ਕਾਲ ਨਦੀ ਗੰਭੀਰ ।
ਵਯਾਸ ਬਚਨ ਬਲ ਬ੍ਰਿਦਾਬਨ ਬਸਿ, ਸੇਵਹੁ ਕੁੰਜ ਕੁਟੀਰ।
੧੧੨

234
ਭਗਤਿ ਬਿਨੁ ਅਗਤਿ ਜਾਹੁਗੇ ਬੀਰ।
ਬੇਗਿ ਚਿਤੋ ਹਰਿ ਚਰਨ ਸਰਨ ਗਹਿ, ਛਾਂਡਿ ਬਿਖੈ ਕੀ ਭੀਰ ।

ਕਾਮਨਿ ਕ਼ਨਕ ਦੇਖਿ ਜਿਨਿ ਭੂਲਹੁ, ਮਨ ਮੇ ਧਰਿਯਹੁ ਧੀਰ ।
ਸਾਧਨੁ ਕੀ ਸੇਵਾ ਕਰਿ ਲੀਜੈ, ਜੌਂ ਲਗਿ ਜਿਯਤ ਸਰੀਰ।
ਮਨੁਖ ਤਨ ਬੋਹਿਤ ਗੁਰੁ ਕਰਿਯਾ, ਹਰਿ ਅਨੁਕੂਲ ਸਮੀਰ।
ਡਰਿਅਹੁ ਆਤਮਘਾਤ ਤੇਂ ਤਰਿਯਹੁ, ਕਾਲ ਨਦੀ ਗੰਭੀਰ।
ਸੈਨ ਧਨਾ ਨਾਮਾ ਪੀਪਾ ਰੈਦਾਸ, ਭਕਤਿ ਲੈ ਗਏ ਕਬੀਰ।
ਤਾ ਕੈ ਵਯਾਸ ਸਯਾਮ ਉਰ ਆਵਤ, ਨਾਹੀਂ ਕੇ ਹੈਂ ਪਰ ਪੀਰ।-੧੬੬

244
ਭਕਤਿ ਨ ਜਨਮੈ ਪੜੈ ਪੜਾਏ ।
ਕ੍ਰਿਸਨ ਕ੍ਰਿਪਾ ਬਿਨੁ, ਸਾਧਸੰਗ ਬਿਨੁ, ਕਹੁ ਕੁਲ ਗਾਲ ਬਜਾਯੈ ।
ਹਰਿ ਸੋ ਠੈਨ ਨ ਸੁਬਰ ਮਾਨਹੀ, ਪਿਟ ਭਰ ਰਾਗਹਿਂ ਗਾਯੈਂ।
ਹਰਿਹਿਂ ਰਿਝਾਇ ਸਕੈ ਕੋ ਨਟਵਾ, ਨਟ ਭਟ ਪੈ ਨਚਵਾਯੈਂ।
ਸਪਨੈ ਹੂ ਨ ਮਿਲੈ ਹਰਿ ਲੋਭਿਨਿ, ਬਾਜੇ ਬਿਬਿਧ ਸੁਨਾਯੈਂ।
ਸੁਭਟਨ ਜੂਝਤ ਹਰਿ ਨ ਮਿਲੈਂ ਅਬ, ਸਤੀ ਨ ਪਾਵਕ ਪਾਯੈਂ ।
ਦਾਨ ਦਿਯੇ ਭਗਵਾਨ ਨ ਭੇਟੈਂ, ਕੋਟਿਕ ਤੀਰਥ ਨਹਾਯੈ।
ਨਾਊ ਜਾਟ ਚਮਾਰ ਜੁਲਾਹੇ, ਛੀਪਾ ਹਰਿ ਦੁਲਰਾਯੈਂ ।
ਮਤਸਰ ਬਾਢਯੋ ਭਟ ਗੁਸਾਇਨ, ਸਵਾਮੀ ਵਯਾਸ ਕਹਾਯੈਂ।-੨੧੧

252
ਨਾਚਤ ਗਾਵਤ ਹਰਿ ਸੁਖ ਪਾਵਤ ।
ਨਾਂਚਿ ਗਾਇ ਲੀਜੈ ਦਿਨ ਦ੍ਵੈ, ਪੁਨਿ ਕਠਿਨ ਕਾਲ ਦਿਨ ਆਵਤ ।
ਨਾਂਚਤ ਨਾਊ ਜਾਟ ਜੁਲਾਹੌ, ਛੀਪਾ ਨੀਕੈ ਗਾਵਤ ।
ਪੀਪਾ ਅਰੁ ਰੈਦਾਸ ਬਿਪ੍ਰ ਜਯਦੇਵ, ਸੁ ਭਲੈ ਰਿਝਾਵਤ।
ਨਾਂਚਤ ਸਨਕ ਸਨੰਦਨ ਅਰੁ ਸੁਕ, ਨਾਰਦ ਮੁਨਿ ਸਚੁ ਪਾਵਤ।
ਨਾਂਚਤ ਗਨ ਗੰਧਰਵ ਦੇਵਤਾ, ਵਯਾਸਹਿ ਕਾਨ੍ਹ ਜਗਾਵਤ।-੨੪੩

262
ਭਕਤ ਨ ਭਯੋ ਭਕਤ ਕੌ ਪੂਤ ।
ਭਕਤ ਹੋਇ ਸਾਕਤ ਕੈ ਜਯੋਂ, ਸੁਤਿ ਦੇਵ ਸੁਦਾਮਾ ਸੂਤ।
ਉਗ੍ਰਸੇਨ ਕੇ ਕੰਸ ਕਲੀ ਕੇਂ, ਬਾਨਾਸੁਰ ਜਮ ਊਤ ।

ਭੀਸ਼ਮ ਕੇ ਰੁਕਮ, ਬਿਭੀਸਨ ਕੇ ਘਰ ਭਯੋ ਕਪੂਤ ।
ਸੈਨ ਧਨਾ ਰੈਦਾਸ ਭਯੋ, ਜਯਦੇਵ ਕਬੀਰ ਅਛੂਤ ।
ਬੂਡਯੋ ਬੰਸ ਕਬੀਰ ਕੌ, ਜਬ ਭਯੌ ਕਮਾਲਾ ਪੂਤ ।
ਹੋਇ ਭਕਤ ਕੇ ਸਾਕਤ ਜਾਨਿਯੌ, ਅਨਯ ਕਾਹੂ ਕੌਂ ਮੂਤ।
ਬ੍ਰਹਮ ਕੇ ਨਾਰਦ, ਵਯਾਸ ਕੇ ਬਿਦਰੁ, ਸੁਕ ਅਵਧੂਤ ।-੨੪੯

# ਵਜੀਦ, ਰਚਨਾਵਲੀ, 1550-1660

ਵਜੀਦ ਦਾਦੂ ਦਿਆਲ ਦੇ ਮੁਖੀ ਚੇਲਿਆਂ ਵਿਚੋਂ ਸਨ। ਇਨ੍ਹਾਂ ਦੀਆਂ ਰਚਨਾਵਾਂ ਪਦੇ (ਰਾਗਾਂ ਵਿਚ), ਸਲੋਕ, ਅੜਿਲ, ਆਦਿ ਹਨ। ਇਨ੍ਹਾਂ ਦੀਆਂ ਕੁਝ ਰਚਨਾਵਾਂ ਰਜਬ ਜੀ ਦੀ **ਸਰਬੰਗੀ** ਵਿਚ ਵੀ ਹਨ[1]। ਇਨ੍ਹਾਂ ਦਾ ਪ੍ਰਧਾਨ ਵਿਸ਼ਾ ਤਤਕਾਲੀ ਪ੍ਰਾਕਿਰਤਕ ਤੇ ਸਮਾਜਿਕ ਵਿਤਕਰਿਆਂ ਨੂੰ ਪ੍ਰਗਟ ਕਰਨਾ ਹੈ। ਉਨ੍ਹਾਂ ਅਨੁਸਾਰ ਇਨ੍ਹਾਂ ਵਿਤਕਰਿਆਂ ਦਾ ਜ਼ਿਮੇਵਾਰ ਪਰਮ ਸੱਤਾ ਆਪ ਹੈ—

**ਵਜੀਦਾ ਕੌਣ ਸਾਈਂ ਨੂੰ ਆਪੇ, ਐਉਂ ਨਹੀਂ ਅੰਞ ਕਰ।**

ਧੰਨਾ ਭਗਤ ਬਾਰੇ ਆਪ ਲਿਖਦੇ ਹਨ ਕਿ ਇਨ੍ਹਾਂ ਨੇ ਪਹਿਰ ਕੁ ਦੇ ਸਮੇਂ ਲਈ ਸਾਧਨਾ ਕਰਕੇ ਠਾਕੁਰ ਪ੍ਰਾਪਤ ਕਰ ਲਿਆ ਪਰ ਧਰੂ ਨੂੰ ਅਟੱਲ ਰਾਜ ਦੀ ਪ੍ਰਾਪਤੀ ਲਈ ਕੈਲਾਸ਼ ਪ੍ਰਾਪਤ ਉਪਰ ਸਾਧਨਾ ਕਰਨੀ ਪਈ।

ਇਥੇ ਸਾਧਨਾ ਦੀ ਪ੍ਰਾਪਤੀ ਵਜੋਂ ਵਿਤਕਰੇ ਬਾਜੀ ਵੱਲ ਇਸ਼ਾਰਾ ਕੀਤਾ ਗਿਆ ਹੈ।

## ਟਿੱਪਣੀਆਂ ਤੇ ਹਵਾਲੇ

1. ਰਜਬ, **ਸਰਬੰਗੀ**, ਪੰਨਾ 49
2. ਬਾਬਾ ਵਜੀਦ, (ਸੰਪਾ, ਪਿਆਰਾ ਸਿੰਘ ਪਦਮ), ਸਰਦਾਰ ਸਹਿਤ ਭਵਨ, ਪਟਿਆਲਾ, 1970 ਪੰਨਾ 55, **ਸੁਲੋਕ ਬਾਬਾ ਵਜੀਦ ਜੀ,** (ਸੰਪਾ. ਹਰਿਭਜਨ ਸਿੰਘ), ਨਿਊ ਬੁੱਕ ਕੰਪਨੀ, ਜਲੰਧਰ, 1970, ਪੰਨਾ 115.

# ਪਾਠ

ਧੰਨੈ ਠਾਕੁਰ ਪਾਇਆ, ਪਹਿਰ ਅਰਾਧ ਕਰਿ ।
ਗਜਪਤਿ ਸੁਰਗ ਸਿਧਾਇਆ, ਇਕ ਚਿਤ ਧਰਿ ।
ਅਟਲ ਰਾਜ ਧਰੂ ਪਾਇਆ, ਸੈਲ ਕੈਲਾਸ ਪਰਿ ।
ਵਜੀਦਾ ਕੌਣ ਸਾਈਂ ਨੂੰ ਆਖੈ, ਐਉਂ ਨਹੀਂ ਅੰਝ ਕਰ ।

# ਰਜਬ, ਸਰਬੰਗੀ (1567-1689)

ਦਾਦੂ ਪੰਥੀ ਰਜਬ ਦੀ ਸਰਬੰਗੀ ਭਗਤੀ ਕਾਵਿ ਦਾ ਸੰਗ੍ਰਹਿ ਹੈ ਜਿਸ ਵਿਚ ਵਿਸ਼ਾ ਵਸਤੂ ਦੇ ਆਧਾਰ ਉਤੇ ਬਾਣੀ ਦਾ ਵਰਗੀਕਰਣ ਕੀਤਾ ਹੋਇਆ ਹੈ। ਇਸ ਵਿਚ ਪਦੇ, ਸਾਖੀ, ਸਲੋਕ, ਬੈਤ, ਕਬਿਤ, ਚਉਪਈ, ਅਰਿਲ, ਆਰਤੀ, ਸਵਈਏ, ਸੋਰਠੇ, ਦੋਹੇ, ਸ਼ਬਦੀ ਰੂਪਾਕਾਰ ਵਰਤੇ ਗਏ ਹਨ। ਵਿਸ਼ਾ ਵਸਤੂ ਦੇ ਅੰਤਰਗਤ ਪਦੇ ਰਾਗਾਂ ਵਿਚ ਹਨ। ਸਾਖੀ ਸਲੋਕ ਹੀ ਹਨ। ਬੈਂਤ ਫਾਰਸੀ ਵਿਚ ਹਨ ਅਤੇ ਸਲੋਕ ਸੰਸਕ੍ਰਿਤ ਵਿਚ ਹਨ। ਬਾਕੀ ਰਚਨਾ ਸਾਧ ਭਾਸ਼ਾ ਵਿਚ ਹੈ ਜਿਸ ਵਿਚ ਰਾਜਸਥਾਨੀ, ਪੰਜਾਬੀ ਤੇ ਹੋਰ ਸਥਾਨੀ ਭਾਸ਼ਾਵਾਂ ਦੀ ਵਰਤੋਂ ਵੀ ਹੈ।

ਇਸ ਵਿਚ 137 ਵਿਅਕਤੀਆਂ ਦੀ ਰਚਨਾ ਦਰਜ ਹੈ। ਵਿਸ਼ਾ ਵਸਤੂ ਦੇ ਅੰਗ 144 ਹਨ[1]। ਇਸ ਵਿਚ ਦਾਦੂ, ਰਜਬ, ਗਰੀਬ ਦਾਸ, ਜੈਮਲ, ਸੁੰਦਰ ਦਾਸ, ਹਰਿਦਾਸ, ਖੇਮਦਾਸ, ਵਧਨਾ, ਚੈਨ, ਜਗਜੀਵਨ ਦਾਸ, ਜਗਨਨਾਥ, ਗੋਪਾਲ, ਛੀਤਰਦਾਸ, ਚਤੁਰਭੁਜ, ਆਦਿ ਦਾਦੂ ਪੰਥੀਆਂ ਦੀ ਰਚਨਾ ਹੈ। ਇਨ੍ਹਾਂ ਵਿਚੋਂ ਖੇਮਦਾਸ, ਹਰਿਦਾਸ, ਛੀਤਰਦਾਸ, ਆਦਿ ਰਜਬ ਦੇ ਚੇਲੇ ਹਨ। ਬਾਕੀ ਕਬੀਰ, ਰਵਿਦਾਸ, ਗੁਰੂ ਨਾਨਕ, ਨਾਮਦੇਵ, ਜੈਦੇਵ, ਗੋਰਖਨਾਥ, ਤ੍ਰਿਲੋਚਨ, ਰਾਮਾਨੰਦ, ਪੀਪਾ, ਸੈਨ, ਸਧਨਾ, ਭੀਖਣ, ਤੁਲਸੀ ਬੇਣੀ, ਸੂਰਦਾਸ ਹੋਰ ਪੰਥਾਂ ਦੇ ਕਵੀ ਹਨ।

ਇਸ ਦੀਆਂ ਹੱਥ ਲਿਖਤਾਂ 1714 (ਬਨਾਰਸ),. 1744 (ਨਰੈਣਾ), 1760 (ਜੈਪੁਰ), 1779 (ਬਨਾਰਸ), ਆਦਿ ਹਨ। ਇਕ ਹੱਥ ਲਿਖਤ ਘਰਾਚੋਂ (ਸੰਗਰੂਰ) ਵਿਚ ਲਿਖੀ 1813 ਦੀ ਹੈ[2]। ਸਰਬੰਗੀ ਦਾ ਸੰਪਾਦਨ, ਡਾ. ਕਲਾਵਰਤ, ਸ਼ਹਾਬੁਦੀਨ ਇਰਾਕੀ ਤੇ ਡਾ. ਧਰਮ ਪਾਲ ਸਿੰਗਲ ਹੋਰਾਂ ਨੇ ਵੱਖੋ-ਵੱਖ ਕੀਤਾ ਹੈ[3]। ਸਭ ਤੋਂ ਪਹਿਲੀ ਹੱਥ ਲਿਖਤ (1684) ਵਿਚ ਵਿਸ਼ੈ ਵਸਤੂ ਦੇ ਕੁਝ ਅੰਗ ਨਹੀਂ ਹਨ। ਇਸ ਵਿਚ ਕੇਵਲ ਪਦੇ ਹੀ ਹਨ, ਸਾਖੀਆਂ ਨਹੀਂ।

ਸੰਤ ਰਜਬ ਦਾ ਕਾਲ 1567 ਈ. ਤੋਂ 1689 ਈ. ਹੈ। ਦਾਦੂ ਦਿਆਲ

ਦੀ ਮੌਤ 1603 ਵਿਚ ਹੋਈ ।

ਧੰਨਾ ਭਗਤ ਬਾਰੇ ਰਜਬ ਦੀ ਇਕ ਸਾਖੀ ਵਿਚ ਹਵਾਲਾ ਆਇਆ ਹੈ[4]। ਇਸ ਵਿਚ ਬਿਨ ਬੀਜ ਪਾਏ ਖੇਤੀ ਉਗਣ ਦੇ ਚਮਤਕਾਰ ਦੀ ਗੱਲ ਕੀਤੀ ਗਈ ਹੈ ।

## ਟਿੱਪਣੀਆਂ ਤੇ ਹਵਾਲੇ

1. ਸੰਤ ਸ੍ਰੀ ਰਜਬ, **ਸਰਬੰਗੀ,** (ਸੰਪਾ. ਡਾ. ਧਰਮ ਪਾਲ ਸਿੰਗਲ), ਦੀਪਕ ਪਬਲਿਸ਼ਰਜ, ਮਾਈ ਹੀਰਾਂ ਗੇਟ, ਜਲੰਧਰ, 1990, ਪੰਨੇ 54, 24
2. **ਉਹੀ,** ਪੰਨੇ 28, 29
3. **ਉਹੀ,** ਪੰਨਾ 29, **ਰਜਬ ਦਾਸ ਕੀ ਸਰਬੰਗੀ,** (ਸੰਪਾ. ਸੁਹਾਬੁਦੀਨ ਇਰਾਕੀ, ਗ੍ਰੰਥਯਾਨ, ਸਰਵੋਦਯ ਨਗਰ, ਅਲੀਗੜ੍ਹ, 1985,
4. **ਉਹੀ,** ਪੰਨਾ 135

# ਗ੍ਰੰਥ ਸਾਧ ਮਹਿਮਾ

## ਸਾਖੀ

ਜੈ ਬਿਨ ਬੀਜਹਿ ਖੇਤੀ ਭਈ, ਤੌ ਖੇਤਹਿ ਕਯਾ ਅਧਿਕਾਰ।
ਜਨ ਰਜਬ ਧਨਿ ਧਨਿ ਧੰਨਾ, ਕਹੈ ਸਕਲ ਸੰਸਾਰ ।-28

# ਗੁਰੂ ਰਾਮਦਾਸ ਬਾਣੀ 1574-81 ਈ.

ਗੁਰੂ ਰਾਮਦਾਸ ਜੀ ਦਾ ਜਨਮ ਸੰਮਤ 1587 ਬਿ. (19 ਸਤੰਬਰ, 1530 ਈ.) 20 ਕੱਤਕ ਕ੍ਰਿਸ਼ਨਾ ਪੱਖ, ਦਿਜ ਨੱਛਤਰ ਨੂੰ ਲਾਹੌਰ ਚੂਨਾ ਮੰਡੀ ਵਿਚ ਹੋਇਆ[1]। ਉਨ੍ਹਾਂ ਦੇ ਪਿਤਾ ਦਾ ਨਾਂ ਸ੍ਰੀ ਹਰਿਦਾਸ ਜੀ ਤੇ ਮਾਤਾ ਦਾ ਨਾਂ ਦਯਾ ਕੌਰ ਜੀ ਸੀ। ਉਨ੍ਹਾਂ ਦਾ ਵਿਆਹ 17 ਫੱਗਣ, 1602 ਬਿ. (20 ਜਨਵਰੀ, 1546) ਨੂੰ ਗੁਰੂ ਅਮਰਦਾਸ ਦੀ ਸਪੁੱਤਰੀ ਬੀਬੀ ਭਾਨੀ ਨਾਲ ਹੋਇਆ[2]। ਉਨ੍ਹਾਂ ਨੇ ਭਾਦੋਂ ਸੁਦੀ 15, 1631 ਬਿ. (1579 ਈ.) ਨੂੰ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਗੁਰਿਆਈ ਪ੍ਰਾਪਤ ਕੀਤੀ।

ਉਨ੍ਹਾਂ ਦੇ ਜੀਵਨ ਦੀ ਮੁਖ ਘਟਨਾ ਚੱਕ ਗੁਰੂ (ਅੰਮ੍ਰਿਤਸਰ), ਦੀ ਸਥਾਪਨਾ ਹੈ। ਉਹ ਭਾਦੋਂ ਸੁਦੀ 3, ਦੋ ਅਸੂ, ਸੰ. 1638 ਬਿ. (1 ਸਤੰਬਰ, 1581 ਈ.) ਨੂੰ ਜੋਤੀ ਜੋਤਿ ਸਮਾ ਗਏ।

ਉਨ੍ਹਾਂ ਦੀ ਰਚਨਾ 30 ਰਾਗਾਂ ਵਿਚ 638 ਸ਼ਬਦ ਹਨ ਜੋ **ਗੁਰੂ ਗ੍ਰੰਥ ਸਾਹਿਬ** ਵਿਚ ਦਰਜ ਹੈ। ਪਦੇ, ਅਸ਼ਟਪਦੀਆਂ ਤੇ ਛੰਤਾਂ ਤੋਂ ਇਲਾਵਾ ਉਨ੍ਹਾਂ ਨੇ ਵਣਜਾਰਾ, ਕਰਹਲੇ, ਘੋੜੀਆਂ, ਲਾਵਾਂ,. ਵਾਰਾਂ ਤੇ ਸੋਲਹੇ ਕਾਵਿ ਰੂਪ ਵਿਚ ਬਾਣੀ ਰਚੀ। ਉਨ੍ਹਾਂ ਦੀਆਂ ਵਾਰਾਂ ਸਿਰੀ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲੁ, ਸਾਰੰਗ ਤੇ ਕਾਨੜਾ ਰਾਗਾਂ ਵਿਚ ਹਨ। ਵਾਰਾਂ ਵਿਚਲੇ ਸਲੋਕਾਂ ਤੋਂ ਇਲਾਵਾ ਇਨ੍ਹਾਂ ਦੇ 31 ਸਲੋਕ 'ਵਾਰਾਂ ਤੇ ਵਧੀਕ' ਵੀ **ਗੁਰੂ ਗ੍ਰੰਥ ਸਾਹਿਬ** ਵਿਚ ਹਨ।

ਇਨ੍ਹਾਂ ਦੇ ਮਾਰੂ ਤੇ ਬਿਲਾਵਲੁ ਰਾਗ ਦੇ ਦੋ ਸ਼ਬਦਾਂ (ਪਦਿਆਂ) ਵਿਚ ਭਗਤ ਧੰਨਾ ਪ੍ਰਤੀ ਉਲੇਖ ਮਿਲਦਾ ਹੈ। ਦੱਸਿਆ ਗਿਆ ਹੈ ਕਿ ਗੁਰੂ ਦੀ ਸ਼ਰਨ ਤੇ ਪਰਮਾਤਮਾ ਦੀ ਸਾਧਨਾ ਸਦਕਾ ਧੰਨਾ ਜੱਟ ਤੇ ਬਾਲਮੀਕ, ਆਦਿ ਦਾ ਪਾਰ ਉਤਾਰਾ ਹੋ ਗਿਆ ਹੈ। ਜੈਦੇਵ, ਨਾਮਦੇਵ, ਕਬੀਰ, ਤ੍ਰਿਲੋਚਨ, ਰਵਿਦਾਸ, ਸੈਨ, ਆਦਿ ਵਾਂਗ ਧੰਨਾ ਭਗਤ ਵੀ ਸਤ ਸੰਗਤ ਦੀ ਪ੍ਰਾਪਤੀ ਰਾਹੀਂ ਪਰਮਾਤਮਾ ਨਾਲ ਮਿਲ ਗਿਆ ਹੈ।

# ਟਿੱਪਣੀਆਂ ਤੇ ਹਵਾਲੇ

1. **ਬੰਸਾਵਲੀਨਾਮਾ**, ਚਰਣ 4, 4.
**ਗੁਰ ਸ਼ਬਦ ਰਤਨਾਕਰ ਮਹਾਨਕੋਸ਼**, ਭਾਸ਼ਾ ਵਿਭਾਗ ਪੰਜਾਬ ਪਟਿਆਲਾ, 1960 ਵਿਚ ਆਪ ਦੇ ਜਨਮ ਦੀ ਮਿਤੀ 26 ਅੱਸੂ, ਕੱਤਕ ਵਦੀ 2, ਸੰਮਤ 1591 ਬਿ. ਹੈ। ਭਾਈ ਕੇਸਰ ਸਿੰਘ, ਕਵੀ ਗੁਲਾਬ ਸਿੰਘ, ਸੰਤ ਨਰੈਣ ਸਿੰਘ ਦੀਆਂ ਗੁਰਪ੍ਰਣਾਲੀਆਂ ਵਿਚ ਗੁਰੂ ਰਾਮਦਾਸ ਜੀ ਦੀ ਉਹੋ ਜਨਮ ਮਿਤੀ ਦਿੱਤੀ ਹੋਈ ਹੈ, ਜੋ **ਬੰਸਾਵਲੀਨਾਮਾ** ਵਿਚ ਹੈ। ਬਾਅਦਲੀਆਂ, ਗਿ. ਗਿਆਨ ਸਿੰਘ ਤੇ ਗਿ. ਸਰਦੂਲ ਸਿੰਘ ਰਚਿਤ ਗੁਰ ਪ੍ਰਣਾਲੀਆਂ ਵਿਚ ਕਤਕ ਵਦੀ ਦੂਜ, 1591 ਬਿ. (1554 ਈ.) ਜਨਮ ਸੰਮਤ ਦਿੱਤਾ ਹੋਇਆ ਹੈ। **ਗੁਰਪ੍ਰਣਾਲੀਆਂ** (ਸੰਪਾ ਭਾਈ ਰਣਧੀਰ ਸਿੰਘ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1977 ਪੰਨੇ 106, 176, 241, 247, 255)
2. **ਬੰਸਾਵਲੀਨਾਮਾ**, ਚਰਣ 4,6, **ਮਹਾਨ ਕੋਸ਼** ਵਿਚ ਇਹ ਮਿਤੀ 22 ਫਗਣ, 1610 ਬਿ. (1553 ਈ.) ਹੈ। **ਮਹਾਨ ਕੋਸ਼** ਵਾਲੀ ਮਿਤੀ ਦਾ ਆਧਾਰ ਉਹ ਸਾਖੀ ਹੈ ਜਿਸ ਅਨੁਸਾਰ ਗੁਰੂ ਅਮਰਦਾਸ ਨੇ ਬਉਲੀ ਸਾਹਿਬ ਦੀ ਰਚਨਾ ਸਮੇਂ ਕਾਰ ਸੇਵਾ ਕਰ ਰਹੇ ਜੇਠਾ ਜੀ ਨੂੰ ਵੇਖਿਆ ਅਤੇ ਆਪਣੀ ਪੁੱਤਰੀ ਉਸ ਨਾਲ ਵਿਆਹ ਦਿੱਤੀ ਸੀ। ਗਿ. ਧਿਆਨ ਸਿੰਘ ਨੇ ਵੀ ਆਪਣੇ ਸੰਸਿਆਂ ਵਿਚ ਇਸੇ ਸਾਖੀ ਦੇ ਆਧਾਰ ਉੱਤੇ 17 ਫੱਗਣ, 1602 ਬਿ. (1545 ਈ.) ਦੀ ਮਿਤੀ ਨੂੰ ਅਪ੍ਰਵਾਨ ਕੀਤਾ ਹੈ। ਉਨ੍ਹਾਂ ਅਨੁਸਾਰ 1602 ਬਿ. ਵਿਚ ਗੁਰੂ ਅਮਰਦਾਸ ਅਜੇ ਗੁਰੂ ਨਹੀਂ ਸਨ ਬਣੇ। ਬਉਲੀ ਸਾਹਿਬ ਦੀ ਕਾਰ ਸੇਵਾ ਉਨ੍ਹਾਂ ਨੇ ਗੁਰਿਆਈ ਪ੍ਰਾਪਤੀ ਤੋਂ ਬਾਅਦ ਹੀ ਸ਼ੁਰੂ ਕਰਵਾਈ ਸੀ। (ਗਿ. ਧਿਆਨ ਸਿੰਘ, ਸੰਸੇ, ਸਿੱਖ ਰੈ. ਲਾਇ. ਅੰਮ੍ਰਿਤਸਰ, ਹੱਥ ਲਿਖਤ ਨੰ 6012), ਵਿਆਹ ਸੰਬੰਧੀ ਇਕ ਹੋਰ ਮਿਤੀ 16 ਫੱਗਣ, 1599 (1544 ਈ.) ਵੀ ਮਿਲਦੀ ਹੈ। ਵੇਖੋ, **ਗੁਰ ਪ੍ਰਣਾਲੀਆਂ**, ਪੰਨਾ 177।

# ਗੁਰਬਾਣੀ ਪਾਠ

## ਮਾਰੂ ਮ: ੪

ਸਿਧ ਸਮਾਧਿ ਜਪਿਓ ਲਿਵ ਲਾਈ, ਸਾਧਿਕ ਮੁਨਿ ਜਪਿਆ।
ਜਤੀ ਸਤੀ ਸੰਤੋਖੀ ਧਿਆਇਆ, ਮੁਖਿ ਇੰਦ੍ਰਾਦਿਕ ਰਵਿਆ।
ਸਰਣਿ ਪਰੇ ਜਪਿਓ ਤੇ ਭਾਏ, ਗੁਰਮੁਖਿ ਪਾਰਿ ਪਇਆ ॥੧॥
ਮੇਰੇ ਮਨ ਨਾਮੁ ਜਪਤ ਤਰਿਆ।
ਧੰਨਾ ਜਟੁ ਬਾਲਮੀਕੁ ਬਟਵਾਰਾ ਗੁਰਮੁਖਿ ਪਾਰਿ ਪਇਆ॥੧॥ ਰਹਾਉ॥
ਸੁਰਿ ਨਰ ਗਣ ਗੰਧਰਬੇ ਜਪਿਓ ਰਿਖਿ ਬਪੁਰੈ ਹਰਿ ਗਾਇਆ।
ਸੰਕਰ ਬ੍ਰਹਮੈ ਦੇਵੀ ਜਪਿਓ ਮੁਖ ਹਰਿ ਹਰਿ ਨਾਮੁ ਜਪਿਆ॥
ਹਰਿ ਹਰਿ ਨਾਮਿ ਜਿਨਾ ਮਨੁ ਭੀਨਾ ਤੇ ਗੁਰਮੁਖਿ ਪਾਰਿ ਪਇਆ ॥੨॥

ਗੁਰੂ ਗ੍ਰੰਥ ਸਾਹਿਬ, ਪੰਨਾ ੯੯੫

# ਬਿਲਾਵਲੁ ਮ. ੪

ਸਤਿਗੁਰੁ ਪਰਚੈ ਮਨਿ ਮੁਦ੍ਰਾ ਪਾਈ, ਗੁਰ ਕਾ ਸਬਦੁ ਤਨਿ ਭਸਮ ਦ੍ਰਿੜਈਆ।
ਅਮਰ ਪਿੰਡ ਭਏ ਸਾਧੂ ਸੰਗਿ, ਜਨਮ ਮਰਨ ਦੋਊ ਮਿਟਿ ਗਈਆ ॥੧॥
ਮੇਰੇ ਮਨ ਸਾਧ ਸੰਗਤਿ ਮਿਲਿ ਰਹੀਆ।
ਕ੍ਰਿਪਾ ਕਰਹੁ ਮਧਸੂਦਨ ਮਾਧਉ,
ਮੈ ਖਿਨੁ ਖਿਨੁ ਸਾਧੂ ਸੰਗਿ ਪਖਈਆ ॥੧॥ ॥ਰਹਾਉ॥
ਤਜੈ ਗਿਰਸਤੁ ਭਇਆ ਬਨਵਾਸੀ
ਇਕੁ ਖਿਨੁ ਮਨੂਆ ਟਿਕੈ ਨ ਟਿਕਈਆ
ਧਾਵਤੁ ਧਾਇ ਤਦੇ ਘਰਿ ਆਵੈ, ਹਰਿ ਹਰਿ ਸਾਧੂ ਸਰਣਿ ਪਵਈਆ ॥੨॥
ਧੀਆ ਪੂਤ ਛੋਡਿ ਸੰਨਿਆਸੀ, ਆਸਾ ਆਸ ਮਨਿ ਬਹੁਤੁ ਕਰਈਆ।
ਆਸਾ ਆਸ ਕਰੈ ਨਹੀ ਬੂਝੈ, ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ ॥੩॥
ਉਪਜੀ ਤਰਕ ਦਿਗੰਬਰੁ ਹੋਆ, ਮਨੁ ਦਹ ਦਿਸ ਚਲਿ ਚਲਿ ਗਵਨੁ ਕਰਈਆ॥
ਪ੍ਰਭਵਨੁ ਕਰੈ ਬੂਝੈ ਨਹੀ ਤ੍ਰਿਸਨਾ, ਮਿਲਿ ਸੰਗਿ ਸਾਧ ਦਇਆ ਘਰੁ ਲਹੀਆ ॥੪॥
ਆਸਣ ਸਿਧ ਸਿਖਹਿ ਬਹੁਤੇਰੇ,
ਮਨਿ ਮਾਗਹਿ ਨਿਧਿ ਸਿਧਿ ਚੇਟਕ ਚੇਟਕਈਆ।
ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ,
ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧਿ ਪਈਆ ॥੫॥
ਅੰਡਜ ਜੇਰਜ ਸੇਤਜ ਉਤਭੁਜ, ਸਭਿ ਬਰਨ ਰੂਪ ਜੀਅ ਜੰਤ ਉਪਈਆ।
ਸਾਧੂ ਸਰਣਿ ਪਰੈ ਸੋ ਉਬਰੈ, ਖਤ੍ਰੀ ਬ੍ਰਾਹਮਣ ਸੂਦ੍ਰ ਵੈਸੁ ਚੰਡਾਲੁ ਚੰਡਈਆ ॥੬॥
ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ, ਅਉਜਾਤਿ ਰਵਿਦਾਸੁ ਚਮਿਆਰੁ ਚਮਈਆ।
ਜੋ ਜੋ ਮਿਲੈ ਸਾਧੂ ਜਨ ਸੰਗਤਿ
ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥੭॥
ਸੰਤ ਜਨਾ ਕੀ ਹਰਿ ਪੈਜ ਰਖਾਈ ਭਗਤਿ ਵਛਲੁ ਅੰਗੀਕਾਰੁ ਕਰਈਆ।
ਨਾਨਕ ਸਰਣਿ ਪਰੇ ਜਗਜੀਵਨ, ਹਰਿ ਹਰਿ ਕ੍ਰਿਪਾ ਧਾਰ ਰਖਈਆ ॥੮॥

*ਗੁਰੂ ਗ੍ਰੰਥ ਸਾਹਿਬ, ਪੰਨਾ ੮੩੫*

# ਗੁਰੂ ਅਰਜਨ ਦੇਵ, ਬਾਣੀ (1581-1600)

ਗੁਰੂ ਅਰਜਨ ਦੇਵ ਦੀ ਪ੍ਰਵਾਨਿਤ ਜਨਮ ਮਿਤੀ 15 ਅਪ੍ਰੈਲ, 1563 ਈ. ਹੈ। **ਬੰਸਾਵਲੀਨਾਮਾ** ਅਨੁਸਾਰ ਉਨ੍ਹਾਂ ਦਾ ਜਨਮ 18 ਵੈਸਾਖ, ਸੁਕਲ ਪੱਖ, ਕ੍ਰਿਤਕਾ ਨੱਛਤਰ, 1610 ਬਿ. (1553 ਈ.) ਹੈ ਪਰ ਇਹ ਮਿਤੀ ਕਲੰਡਰ ਮੁਤਾਬਕ ਸਹੀ ਨਹੀਂ[1] ।

ਗੁਰੂ ਅਰਜਨ ਦੇਵ ਪ੍ਰਿਥੀ ਚੰਦ ਤੇ ਮਹਾ ਦੇਵ ਤੋਂ ਛੋਟੇ ਗੁਰੂ ਰਾਮਦਾਸ ਦੇ ਤੀਜੇ ਸਪੁੱਤਰ ਸਨ । ਇਹ 1 ਸਤੰਬਰ, 1581 ਈ. ਨੂੰ ਗੁਰਿਆਈ ਦੀ ਗੱਦੀ ਉੱਪਰ ਬਿਰਾਜਮਾਨ ਹੋਏ। ਇਨ੍ਹਾਂ ਦੇ ਸਮੇਂ ਦੀਆਂ ਮੁੱਖ ਘਟਨਾਵਾਂ, ਅੰਮ੍ਰਿਤਸਰ ਸਰੋਵਰ ਪੱਕਾ ਹੋਣਾ, ਹਰਿ ਮੰਦਰ ਸਾਹਿਬ ਦੀ ਉਸਾਰੀ, ਤਰਨਤਾਰਨ ਤੇ ਕਰਤਾਰਪੁਰ ਦੀ ਸਥਾਪਨਾ, ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ, ਗੋਇੰਦਵਾਲ ਵਿਚ ਅਕਬਰ ਨਾਲ ਮੁਲਾਕਾਤ[2] ਪੰਜਾਬ ਦੇ ਲੋਕਾਂ ਦਾ ਮਾਲੀਆ ਘਟ ਕਰਾਉਣਾ[3], ਆਦਿ ਹਨ। ਇਨ੍ਹਾਂ ਨੇ ਮਸੰਦ ਸੰਸਥਾ ਦੀ ਨੀਂਹ ਵੀ ਰੱਖੀ[4] । ਆਪ 30 ਮਈ, 1606 ਈ. ਨੂੰ ਲਾਹੌਰ ਵਿਚ ਬਾਦਸ਼ਾਹ ਜਹਾਂਗੀਰ ਦੇ ਹੁਕਮ ਨਾਲ ਸ਼ਹੀਦ ਕਰ ਦਿੱਤੇ ਗਏ[5]।

ਇਨ੍ਹਾਂ ਦੀ ਬਾਣੀ 30 ਰਾਗਾਂ (ਜੈਜਾਵੰਤੀ ਤੋਂ ਛੁਟ) ਵਿਚ ਹੈ। ਇਨ੍ਹਾਂ ਨੇ ਪਦੇ, ਅਸ਼ਟਪਦੀਆਂ, ਛੰਤ, ਸਲੋਕ, ਪਉੜੀਆਂ ਦੀ ਰਚਨਾ ਕੀਤੀ । ਪਹਿਰੇ (ਸਿਰੀ) ਬਾਰਾਮਾਹ ਮਾਝ, ਦਿਨ ਰੈਣ (ਮਾਝ) ਬਾਵਨ ਅਖਰੀ, ਸੁਖਮਨੀ, ਥਿਤੀ (ਗਉੜੀ), ਬਿਰਹੜੇ (ਆਸਾ), ਗੁਣਵੰਤੀ (ਸੂਹੀ), ਰੁਤੀ (ਰਾਮਕਲੀ), ਅੰਜਲੀਆਂ ਤੇ ਸੋਲਹੇ (ਮਾਰੂ) ਗਾਥਾ, ਫੁਨਹੇ, ਚਉਬੋਲੇ, ਸਵਈਏ, ਮੁੰਦਾਵਣੀ ਇਨ੍ਹਾਂ ਦੀਆਂ ਵਿਸ਼ੇਸ਼ ਰਚਨਾਵਾਂ ਹਨ । ਇਨ੍ਹਾਂ ਨੇ ਗਉੜੀ, ਗੂਜਰੀ, ਜੈਜਾਵੰਤੀ, ਰਾਮਕਲੀ, ਮਾਰੂ ਤੇ ਬਸੰਤ ਵਿਚ ਵਾਰਾਂ ਵੀ ਰਚੀਆਂ।

ਆਸਾ ਰਾਗ ਵਾਲੇ ਸ਼ਬਦ ਵਿਚ ਗੁਰੂ ਅਰਜਨ ਦੇਵ ਨੇ ਫੁਰਮਾਇਆ ਹੈ ਕਿ ਸਾਧਨਾ ਕਰਕੇ ਅੱਧੀ ਕੌਡੀ ਦਾ ਛੀਬਾ, ਨਾਮਦੇਵ ਬੇਮੁਥਾਜ ਬਣ ਗਿਆ। ਇਸੇ ਕਾਰਨ ਗਰੀਬ ਜੁਲਾਹਾ, ਕਬੀਰ ਵੀ ਗੁਣਾਂ ਦਾ ਸਮੁੰਦਰ

ਹੋ ਗਿਆ। ਰਵਿਦਾਸ ਨੇ ਸਾਧਨਾ ਕਰ ਕੇ ਪਰਮਸੱਤਾ ਵਿਚ ਵਿਲੀਨਤਾ ਪ੍ਰਾਪਤ ਕਰ ਲਈ। ਸੈਨ ਨਾਈ ਵੀ ਭਗਤਾਂ ਵਿਚ ਗਿਣਿਆ ਜਾਣ ਲਗ ਪਿਆ। ਇਨ੍ਹਾਂ ਦੇ ਨਕਸ਼ੇ ਕਦਮ ਤੇ ਚੱਲ ਕੇ ਗਰੀਬ ਧੰਨਾ ਜੱਟ ਵੀ ਵੱਡੇ ਭਾਗਾਂ ਵਾਲਾ ਹੋ ਗਿਆ।

ਬਸੰਤ ਰਾਗ ਦੇ ਸੰਬੰਧਿਤ ਸ਼ਬਦ ਵਿਚ ਗੁਰੂ ਜੀ ਨੇ ਗੁਰ ਸਿੱਖਿਆ ਅਨੁਸਾਰ ਚੱਲ ਕੇ ਸਾਧਨਾ ਕਰਨ ਲਈ ਫ਼ੁਰਮਾਨ ਕੀਤਾ ਹੈ। ਉਨ੍ਹਾਂ ਨੇ ਅਜਾਮਲ, ਬਾਲਮੀਕ, ਧ੍ਰੂ, ਗਨਿਕਾ, ਹਾਥੀ, ਸੁਦਾਮਾ, ਬੱਧਕ, ਬਿਦਰ, ਪ੍ਰਹਲਾਦ, ਦ੍ਰੋਪਤੀ ਦੇ ਨਾਲ ਨਾਲ ਧੰਨਾ, ਤ੍ਰਿਲੋਚਨ, ਬੇਣੀ, ਜੈਦੇਵ, ਸੈਣ, ਕਬੀਰ, ਨਾਮਦੇਵ, ਰਵਿਦਾਸ ਦੇ ਉਦਾਹਰਣ ਦਿੱਤੇ ਹਨ। ਉਨ੍ਹਾਂ ਦਸਿਆ ਹੈ ਕਿ ਧੰਨੇ ਨੇ ਭੋਲੇ ਭਾਅ ਸਾਧਨਾ ਕਰ ਲਈ। ਅਜਿਹਾ ਦੱਸ ਕੇ ਗੁਰੂ ਜੀ ਪ੍ਰਭੂ ਦੀ ਮਿਹਰ ਪ੍ਰਾਪਤੀ ਲਈ ਸਾਧਨਾ ਕਰਨ ਵਾਸਤੇ ਗੁਰੂ ਦੀ ਸ਼ਰਨ ਵਿਚ ਜਾਣ ਲਈ ਹੁਕਮ ਦਿੰਦੇ ਹਨ।

ਇਉਂ, ਗੁਰੂ ਅਰਜਨ ਦੇਵ ਜੀ ਨੇ ਸਾਧਨਾ ਖੇਤਰ ਵਿਚ ਹੋਰ ਭਗਤਾਂ ਦੇ ਨਾਲ-ਨਾਲ ਧੰਨੇ ਜੱਟ ਦੀ ਘਾਲ ਕਮਾਈ ਨੂੰ ਉਦਾਹਰਣ ਵੱਲੋਂ ਦਰਸਾਇਆ ਹੈ।

## ਟਿੱਪਣੀਆਂ ਤੇ ਹਵਾਲੇ

1. **ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ. ਸੰਪਾਦਨ ਤੇ ਇਤਿਹਾਸਕ ਅਧਿਐਨ,** (ਸੰਪਾ. ਡਾ. ਰਾਏ ਜਸਬੀਰ ਸਿੰਘ), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ 2001, ਪੰਨਾ 40।
2. ***Akbar Nama,*** Rare Books, Delhi, 1924 Vol 3, P. 1115
3. ਸੁਜਾਨ ਰਾਇ ਭੰਡਾਰੀ, **ਖੁਲਾਸਾਤੁਤ ਤਵਾਰੀਖ,** ਪੰਜਾਬੀ ਯੂਨੀਵਰਸਿਟੀ, ਪਟਿਆਲਾ 1972, ਪੰਨਾ 436.
4. ਗੰਡਾ ਸਿੰਘ, **ਕੁਝ ਇਤਿਹਾਸਿਕ ਪਤਰੇ,** ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ 1998, ਪੰਨਾ 12.
5. **ਉਹੀ,** ਪੰਨੇ 32-36.

# ਗੁਰਬਾਣੀ ਪਾਠ
# ਆਸਾ ਮ. ੫

ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ ।
ਆਢ ਦਾਮ ਕੋ ਛੀਪਰੋ, ਹੋਇਓ ਲਾਖੀਣਾ ॥੧॥ ਰਹਾਉ॥
ਬੁਨਨਾ ਤਨਨਾ ਤਿਆਗ ਕੈ, ਪ੍ਰੀਤਿ ਚਰਨ ਕਬੀਰਾ ।
ਨੀਚ ਕੁਲਾ ਜੋਲਾਹਰਾ, ਭਇਓ ਗੁਨੀਯ ਗਹੀਰਾ ॥੧॥
ਰਵਿਦਾਸੁ ਢੁਵੰਤਾ ਢੋਰ ਨੀਤਿ, ਤਿਨਿ ਤਿਆਗੀ ਮਾਇਆ।
ਪਰਗਟੁ ਹੋਆ ਸਾਧ ਸੰਗਿ, ਹਰਿ ਦਰਸਨੁ ਪਾਇਆ ॥੨॥
ਸੈਨੁ ਨਾਈ ਬੁਤਕਾਰੀਆ, ਓਹੁ ਘਰਿ ਘਰਿ ਸੁਨਿਆ ।
ਹਿਰਦੇ ਵਸਿਆ ਪਾਰਬ੍ਰਹਮ, ਭਗਤਾ ਮਹਿ ਗਨਿਆ ॥੩॥
ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ ।
ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡਭਾਗਾ ॥੪॥

ਗੁਰੂ ਗ੍ਰੰਥ ਸਾਹਿਬ, ਪੰਨਾ ੪੦੧

# ਬਸੰਤ ਮ. ੫ ਪਾਰੁ ੧. ਦੂਤਕੀਆ

ਸੁਣਿ ਸਾਖੀ ਮਨ ਜਪਿ ਪਿਆਰ ।
ਅਜਾਮਲੁ ਉਧਰਿਆ ਕਹਿ ਏਕ ਬਾਰ ।
ਬਾਲਮੀਕੈ ਹੋਆ ਸਾਧ ਸੰਗੁ ।
ਧ੍ਰੂ ਕਉ ਮਿਲਿਆ ਹਰਿ ਨਿਸੰਗ ॥੧॥
ਤੇਰਿਆ ਸੰਤਾ ਜਾਚਉ ਚਰਨ ਰੇਨ ।
ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ ॥੧॥ ॥ਰਹਾਉ॥
ਗਨਿਕਾ ਉਧਰੀ ਹਰਿ ਕਹੈ ਤੋਤ ।
ਗਜ ਇੰਦ੍ਰ ਧਿਆਇਓ ਹਰਿ ਕੀਓ ਮੋਖ ।
ਬਿਪ੍ਰ ਸੁਦਾਮੇ ਦਾਲਦੁ ਭੰਜ ।
ਰੇ ਮਨ ਤੂ ਭੀ ਭਜੁ ਗੋਬਿੰਦ ॥੨॥
ਬਧਿਕੁ ਉਧਰਿਓ ਖਮਿ ਪਰਹਾਰ ।
ਕੁਬਿਜਾ ਉਧਰੀ ਅੰਗੁਸਟ ਧਾਰ ।
ਬਿਦਰੁ ਉਧਾਰਿਓ ਦਾਸਤ ਭਾਇ ।
ਰੇ ਮਨ ਤੂ ਭੀ ਹਰਿ ਧਿਆਇ ॥੩॥
ਪ੍ਰਹਲਾਦ ਰਖੀ ਹਰਿ ਪੈਜ ਆਪ ।
ਬਸਤੁ ਛੀਨਤ ਦ੍ਰੋਪਤੀ ਰਖੀ ਲਾਜ ।
ਜਿਨਿ ਸੇਵਿਆ ਅੰਤ ਬਾਰ ।
ਰੇ ਮਨ ਸੇਵਿ ਤੂ ਪਰਹਿ ਪਾਰ ॥੪॥
ਧੰਨੈ ਸੇਵਿਆ ਬਾਲ ਬੁਧਿ ।
ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ।
ਬੇਣੀ ਕਉ ਗੁਰਿ ਕੀਓ ਪ੍ਰਗਾਸੁ ।
ਰੇ ਮਨ ਤੂ ਭੀ ਹੋਹਿ ਦਾਸੁ ॥੫॥
ਜੈਦੇਵ ਤਿਆਗਿਓ ਅਹੰਮੇਵ ।
ਨਾਈ ਉਧਰਿਓ ਸੈਨ ਸੇਵ ।

ਮਨ ਡੀਗਿ ਨ ਡੋਲੈ ਕਹੂੰ ਜਾਇ ।
ਮਨ ਤੂ ਭੀ ਤਰਸਹਿ ਸਰਣਿ ਪਾਇ ॥੬॥
ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ।
ਸੇ ਤੈਂ ਲੀਨੇ ਭਗਤ ਰਾਖਿ ।
ਤਿਨ ਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ।
ਇਹ ਬਿਧਿ ਦੇਖਿ ਮਨੁ ਲਗਾ ਸੇਵ ॥੭॥
ਕਬੀਰਿ ਧਿਆਇਓ ਏਕ ਰੰਗ ।
ਨਾਮਦੇਵ ਹਰਿ ਜੀਉ ਬਸਹਿ ਸੰਗਿ ।
ਰਵਿਦਾਸ ਧਿਆਏ ਪ੍ਰਭ ਅਨੂਪ ।
ਗੁਰ ਨਾਨਕ ਦੇਵ ਗੋਬਿੰਦ ਰੂਪ ॥੮॥

ਉਹੀ, ਪੰਨਾ ੧੧੯੨

# ਜੱਗਾ, ਭਗਤਮਾਲ (1593-1643)

ਜੱਗਾ ਦਾਦੂ ਪੰਥੀ ਸੰਤ ਸਨ। ਇਨ੍ਹਾਂ ਦਾ ਕਾਲ (1650-1700 ਬਿ.) ਮੰਨਿਆ ਗਿਆ ਹੈ[1]। ਇਨ੍ਹਾਂ ਬਾਰੇ ਰਾਘੋਦਾਸ ਦੀ ਭਗਤ ਮਾਲ ਵਿਚੋਂ ਜਾਣਕਾਰੀ ਮਿਲਦੀ ਹੈ[2]।

ਇਸ ਦੀ ਭਗਤਮਾਲ ਦੇ 68 ਚਉਪਈ ਛੰਦ ਹਨ। ਇਨ੍ਹਾਂ ਵਿਚ ਦੋ ਸੌ ਭਗਤਾਂ ਦੇ ਨਾਵਾਂ ਦਾ ਉਲੇਖ ਮਿਲਦਾ ਹੈ, ਛੰਦ 15 ਤਕ ਕਲਜੁੱਗ ਤੋਂ ਪਹਿਲੇ ਭਗਤਾਂ ਦੇ ਨਾਂ ਦਿੱਤੇ ਗਏ ਹਨ। 15 ਤੋਂ 31 ਤਕ ਕਲਜੁਗ ਦੇ ਭਗਤ ਹਨ। 32-55 ਤਕ ਦਾਦੂ ਜੀ ਦੇ ਸੇਵਕਾਂ ਦੇ ਨਾਂ ਹਨ।

ਧੰਨਾ ਭਗਤ ਦਾ ਨਾਂ ਛੰਦ ਨੰ. 21 ਵਿਚ ਹੈ[3]।

**ਪੀਪਾ ਸੋਂਝਾ ਧਨਾ ਰੈਦਾਸਾ ।**
**ਰਾਮਨਾਮ ਦੀ ਬੰਧਾਈ ਆਸਾ ।**

ਇਸ ਵਿਚ ਬਾਕੀਆਂ ਦੇ ਨਾਲ ਧੰਨਾ ਭਗਤ ਦੀ ਸਾਧਨਾ ਦੀ ਗੱਲ ਕੀਤੀ ਗਈ ਹੈ।

## ਟਿੱਪਣੀਆਂ ਤੇ ਹਵਾਲੇ

1. ਲਲਤਾ ਪ੍ਰਸਾਦ ਦੂਬੇ, ਹਿੰਦੀ ਭਗਤ ਵਾਰਤਾ ਸਾਹਿਤਯ, ਪੰਨੇ 18-19
2. ਰਾਘੋਦਾਸ, ਭਗਤਮਾਲ, ਛੰਦ 415-416, ਪੰਨਾ 197
3. ਉਹੀ, ਪਰਿਸ਼ਿਸ਼ਟ I, ਪੰਨਾ 276.

# ਚੈਨ ਜੀ, ਭਗਤ ਮਾਲ (1613-1673 ਈ.)

ਚੈਨ ਜੀ ਦਾ ਸਮਾਂ (1620–1730 ਬਿ.) 1613–1673 ਈ. ਹੈ। ਇਹ ਦਾਦੂ ਪੰਥੀ ਸੰਤ ਸਨ। ਇਨ੍ਹਾਂ ਦੀ ਭਗਤ ਮਾਲ ਦੇ 91 ਪਦ ਹਨ। ਇਨ੍ਹਾਂ ਵਿਚ 250 ਤੋਂ ਵਧੇਰੇ ਸੰਤਾਂ ਭਗਤਾਂ ਦੀ ਨਾਮਾਵਲੀ ਦਿੱਤੀ ਗਈ ਹੈ।

ਇਹ ਦਾਦੂ ਜੀ ਦੇ ਪੋਤੇ ਚੇਲੇ ਜਿਨ ਗੁਪਾਲ ਦੇ ਸ਼ਿਸ਼ ਸਨ[2]। ਇਸ ਰਚਨਾ ਵਿਚ ਧੰਨਾ ਭਗਤ ਦਾ ਨਾਂ ਆਇਆ ਹੈ।

**ਸੋਝਾ ਸਾਵਲਿਯਾ ਸਯੋਸ੍ਰਮ ਭਾਣੂ।**
**ਸਧਨਾ ਧਨਾ ਭਯੇ ਅਤਿ ਜਾਣੂ।**
**ਸੀਹਾ ਸੋਭੂ ਜਨ ਭਗਵਾਨੂ।**
**ਬਿਸਨਪੁਰੀ ਭੀਵ ਪਰਵਾਨੂੰ।-32**

ਕਿਹਾ ਗਿਆ ਹੈ ਕਿ ਧੰਨਾ ਭਗਤਾ ਬਿਸਨਪੁਰੀ ਵਿਚ ਪ੍ਰਵਾਨਗੀ ਹਾਸਲ ਕਰਕੇ ਪ੍ਰਸਿੱਧ ਹੋ ਗਏ।

## ਟਿੱਪਣੀਆਂ ਤੇ ਹਵਾਲੇ

1. ਭਗਤ ਮਾਲ, ਪਾਠਨੁਸ਼ੀਲਨ ਏਵੰ ਵਿਵੇਚਨ, (ਸੰਪਾ. ਡਾ. ਨਰੇਂਦਰ ਝਾ), ਅਨੁਪਮ ਪ੍ਰਕਾਸ਼ਨ, ਪਟਨਾ, 1978, ਪੰਨਾ 109.
2. ਰਾਘੋਦਾਸ, ਭਗਤ ਮਾਲ, ਛੰਦ 501, ਪੰਨਾ 233
3. ਉਹੀ, ਪੰਨਾ 282

# ਅਨੰਤਦਾਸ
# ਪਰਚਈ, (1595 ਈ.)

ਅਨੰਤ ਦਾਸ ਨਾਭਾ ਦਾਸ ਦੇ ਗੁਰ ਭਾਈ, ਵਿਨੋਦੀ ਦੇ ਚੇਲੇ ਅਤੇ ਸਮਕਾਲੀ ਮੰਨੇ ਜਾਂਦੇ ਹਨ[1] । ਪਰਚਈ ਦਾ ਰਚਨਾ ਕਾਲ ਇਸ ਵਿਚਲੀ ਭਗਤ ਨਾਮਦੇਵ ਦੀ ਪਹਿਲੀ, ਪਰਚਈ ਵਿਚ 164 5 ਬਿ. (1588 ਈ.) ਦਿੱਤਾ ਹੋਇਆ ਹੈ[2] । ਹੱਥ ਲਿਖਤ ਨੰ. 15756 ਵਿਚ ਅੰਤਲੇ ਪਤਰੇ ਉਤੇ ਰਚਨਾ ਕਾਲ 1652 ਬਿ. (1595 ਈ.) ਹੈ[3]। ਹੋ ਸਕਦਾ ਹੈ ਕਿ ਇਹ ਇਸ ਰਚਨਾ ਦੇ ਸੰਪੂਰਨ ਹੋਣ ਦਾ ਕਾਲ ਹੋਵੇ । ਇਸ ਦੀਆਂ ਹੱਥ ਲਿਖਤਾਂ ਨੰ. 15756 (1707 ਬਿ.) ਰਾਜਿਸਥਾਨ ਪ੍ਰਾਚਯ ਵਿਦਿਆ ਸ਼ੋਧ ਪ੍ਰਤਿਸਠਾਨ, ਜੋਧਪੁਰ, ਨੰ. 1843 ਸਿਟੀ ਪੈਲਿਸ ਲਾਇਬ੍ਰੇਰੀ, ਜੈਪੁਰ (1722 ਬਿ.), ਆਦਿ ਹਨ ।

ਇਸ ਰਚਨਾ ਵਿਚ ਨਾਮਦੇਵ (51), ਨਾਮਦੇਵ ਸੰਬਾਦ (37) ਤ੍ਰਿਲੋਚਨ (42) ਰੈਦਾਸ (225), ਅੰਗਦ (121), ਕਬੀਰ (234), ਪੀਪਾ (765) ਪਰਚਈਆਂ ਹਨ। ਆਖਰੀ ਪੀਪਾ ਭਗਤ ਦੀ ਪਰਚਈ ਵਿਚ 35 ਵੇਂ ਭਾਗ ਦੇ 745 ਵੇਂ ਛੰਦ ਵਿਚ ਧੰਨਾ ਭਗਤ ਦਾ ਉੱਲੇਖ ਆਇਆ ਹੈ[4] । ਇਸ ਭਾਗ ਦੇ (743-745) ਛੰਦਾਂ ਦਾ ਪਾਠ ਅੱਗੇ ਦਿੱਤਾ ਜਾ ਰਿਹਾ ਹੈ ।

ਦੱਸਿਆ ਗਿਆ ਹੈ ਕਿ ਧੰਨਾ ਭਗਤ ਨੇ ਉੱਤਰ ਵਿਚ ਭਗਤੀ ਦਾ ਪ੍ਰਸਾਰਨ ਕੀਤਾ ਹੈ । ਇਸ ਦੀ ਅਧੂਰੀ ਧੰਨਾ ਭਗਤ ਦੀ ਪਰਚਈ ਵੀ ਮਿਲੀ ਹੈ ਜਿਸ ਵਿਚ ਧੰਨਾ ਭਗਤ ਨੂੰ ਖੀਰਾਪੁਰ ਵਾਸੀ ਕਿਹਾ ਗਿਆ ਹੈ। ਪਤਾ ਲਗਦਾ ਹੈ ਕਿ ਧੰਨਾ ਖੇਤੀ ਕਰਦਾ ਤੇ ਗਊਆਂ ਚਾਰਦਾ ਸੀ। ਉਸ ਨੂੰ ਹਰਿ ਨੇ ਖੁਦ ਰਾਮਾਨੰਦ ਜੀ ਦੇ ਲੜ ਲਾਇਆਂ[5] ।

# ਟਿੱਪਣੀਆਂ ਤੇ ਹਵਾਲੇ


1. ਲਲਤਾ ਪ੍ਰਸਾਂਦ ਦੂਬੇ, **ਹਿੰਦੀ ਭਕਤ ਵਾਰਤਾ ਸਾਹਿਤਯ,** ਪੰਨਾ 30
2. **ਉਹੀ,** ਪੰਨਾ 29
3. **ਭਗਤ ਰਵਿਦਾਸ, ਸ੍ਰੋਤ ਪੁਸਤਕ** (ਸੰਪਾ. ਜਸਬੀਰ ਸਿੰਘ ਸਾਬਰ), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ 1984, ਪੰਨਾ 203
4. ਵੇਖੋ, **ਅਨੰਤ ਦਾਸ ਵੈਸ਼ਨਵ ਰਾਹੀਂ ਰਚਿਤ ਭਗਤ ਰਤਨਾਵਲੀ,** (ਸੰਪਾ. ਡਾ. ਡੀ. ਪੀ. ਸ਼ਰਮਾ), ਵਿਸ਼ਵ ਭਾਰਤੀ ਪ੍ਰਕਾਸ਼ਨ, ਚੰਡੀਗੜ੍ਹ, 1178/22ਬੀ, 1982.
5. **ਉਹੀ,** ਪੰਨੇ 31-32.

# ਪਾਠ

## ਅਥ ਪੀਪਾ ਜੀ ਪਰਚਈ ਲਿਖਤਮ,

੩੫/ ਰੈਦਾਸ, ਕਬੀਰ, ਸੈਨ, ਧੰਨਾ ।
ਅਵਰ ਗੁਪਤ ਹੌਂ ਚਾਨੌਂ ਨਾਹੀ ।
ਔਛੋ ਬੁਧਿ ਕਯੂੰ ਸਾਕਤ ਪਤਜਾਂਹੀ ।
ਜੇਤੀ ਕਹੀ ਤੇਤੀ ਮਤਿ ਮੇਰੀ ।
ਅਵਿਗਤ ਗਤਿ ਲਖੈ ਨ ਤੇਰੀ ।-੭੪੩
ਪੂਰਬ ਭਯੇ ਰੈਦਾਸ ਕਬੀਰਾ ।
ਸਭ ਕਾਹੂ ਕੌਂ ਦੀਨੀ ਧੀਰਾ ।
ਦਕਸਣਿ ਭਕਤਿ ਨਾਮਦੇਵ ਰਾਖੀ ।
ਤਾ ਕੀ ਦਿਨ ਦਿਨ ਬੋਲੈ ਸਾਖੀ ।-੭੪੪
ਪਛਮ ਪੀਪਾ ਪਰਗਟ ਕੀਨ੍ਹੀ ।
ਭਗਤਿ ਬਤਾਇ ਸਭਨਿ ਕੌਂ ਦੀਨੀ ।
ਉੱਤਰ ਧੰਨਾ ਜਾਟ ਅਧਿਕਾਰੀ ।
ਪਾਯੋ ਪਰਚੌਂ ਭਕਤਿ ਪਸਾਰੀ ॥-੭੪੫

## ੩੭/ ਅਥ ਸ੍ਰੀ ਧੰਨਾ ਪਰਚਈ ਲਿਖਯਤੇ

ਗੁਰੂ ਗੋਬਿੰਦ ਕੀ ਆਗਯਾ ਪਾਊਂ ।
ਦਾਸ ਧੰਨਾ ਕੀ ਕਥਾ ਸੁਨਾਊਂ ।
ਧੰਨਾ ਭਗਤ ਕੀ ਕੀਰਤਿ ਕਹੂੰ ।
ਭਗਤਿ ਭਾਵ ਸਾਚੇ ਮਨ ਲਹੂੰ ।
ਦੋਹਰਾ । ਗੋਰਖ ਦੰਤ ਭਯੇ - ਪ੍ਰਹਲਾਦ ਕਬੀਰ ।
ਸਭ ਸਾਧਨ ਕੂੰ ਬੰਦਿ ਕੇ, ਭਾਖੂੰ ਕਥਾ ਗੰਭੀਰ ।
ਮਹਮਾ ਭਗਤ ਭਗਵੰਤ ਕੀ, ਭਾਖੇ ਸਾਧ ਅਬਾਧ ।
ਤਬ ਹਰਿ ਜੀਵਾ ਸਾਧ ਕੂੰ, ਅਰਪੈ ਗਯਾਨ ਸਬਾਧ ।

ਚੌਂਪਈ । ਕੇਸੋ ਸਾਹਿਬ ਕੇ ਸਾਧੁ ਜਨ ਪਯਾਰਾ ।
ਜੁਗ ਜੁਗ ਬੋਲੇ ਵੇਦ ਵਿਚਾਰਾ ।
ਜੋ ਜਨ ਕੇ ਹਿਰਦੈ ਹਰਿ ਭਾਵੈ ।
ਮੇਟਿ ਜਗਤਾਪ ਹਰਿ ਮਹਿਮਾ ਗਾਵੈ ।
ਸੋ ਇਨ ਮੇਂ ਪਰਗਟ ਪਰਮੇਸੁਰ ।
ਖੀਰਾਪੁਰ ਮੇ ਧੰਨਾ ਧਨੇਸਰ ।
ਨਾਮ ਧੰਨਾ ਧੰਨਾ ਕੇ ਖੇਤ ।
ਨਿਸ ਦਿਨ ਕਰੇ ਸਾਧ ਸੂੰ ਹੇਤ ।
ਉਦਿਮ ਕਰੈ ਸਾਧ ਸੰਤੋਖੈ ।
ਅਵਰ ਅਤੀਤ ਸਭੈ ਹੀ ਪੋਖੈ ।
ਸਭ ਘਟਿ ਦੇਖੈ ਇਕ ਹੀ ਰਾਮ ।
ਰਾਮ ਰਾਮ ਸੁਮਿਰੇ ਨਿਹਕਾਮ ।
ਭੋਜਨ ਹਰਿ ਹਿਤ ਸਭ ਕੂੰ ਦੇਈ ।
ਜੀਵਨ ਜਨਮ ਸੁਫਲ ਕਰਿ ਲੈਹੀ ।
ਗਾਯ ਚਰਾਵਤ ਦੇਖ ਹਰਿ, ਭਾਵ ਭਰੇ ਜਲ ਨੈਨ ਢਰੇ ਹੈਂ ।
ਧਾਮ ਸਿਧਾਰ ਸੁ ਰਾਮ ਰਿਝਾਵਤ, ਆਪਹੁ ਵਾ ਜਿਮਿ ਗੀਤਿ ਕਰੈ ਹੈਂ ।
ਰੀਝ ਕਹਾ ਹਰਿ ਜਾਹੁ ਧੰਨਾ, ਗੁਰੂ ਰਾਮਾਨੰਦ ਕਰੌ ਸੁ ਸਿਰੈ ਹੈਂ ।
ਜਾਯ ਭਯੇ ਸਿਖ ਕੰਠ ਰਾਮ ਲਗਾਵਤ, ਕਾਮ ਕਰੈ ਧਰ ਧਯਾਨ ਧਰੈ ਹੈਂ ।

# ਭਾਈ ਗੁਰਦਾਸ, ਵਾਰਾਂ, 1629 ਤੋਂ ਪਹਿਲਾਂ

ਭਾਈ ਗੁਰਦਾਸ ਗੁਰੂ ਅਮਰਦਾਸ ਦੇ ਚਾਚੇ ਚੰਦਰਭਾਨ ਦਾ ਪੋਤਰਾ ਸੀ[1]। ਇਨ੍ਹਾਂ ਦੇ ਪਿਤਾ ਦਾ ਨਾਂ ਈਸ਼ਰਦਾਸ ਸੀ। ਇਨ੍ਹਾਂ ਦੇ ਮੁਢਲੇ ਜੀਵਨ ਬਾਰੇ ਵਾਕਫੀਅਤ ਨਹੀਂ ਮਿਲਦੀ। ਇਨ੍ਹਾਂ ਨੂੰ ਆਗਰੇ ਵਲ ਧਰਮ ਪ੍ਰਚਾਰ ਲਈ ਭੇਜਿਆ ਗਿਆ[2]। ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਇਨ੍ਹਾਂ ਨੇ ਲਿਖਾਰੀ ਦੀ ਭੂਮਿਕਾ ਨਿਭਾਈ। ਇਨ੍ਹਾਂ ਦੀ ਮ੍ਰਿਤੂ ਮਿਤੀ ਭਾਦੋਂ ਸੁਦੀ 5, 1686 ਬਿ. (13 ਅਗਸਤ, 1629) ਦੱਸੀ ਗਈ ਹੈ[3]।

ਇਨ੍ਹਾਂ ਦੀ ਰਚਨਾ 556 ਕਬਿਤ ਤੇ 40 ਵਾਰਾਂ ਹਨ। ਕਬਿੱਤ ਸੰਭਵ ਹੈ ਕਿ ਆਗਰੇ ਪ੍ਰਚਾਰ ਦੌਰਾਨ ਰਚੇ ਗਏ ਹੋਣ। ਵਾਰਾਂ ਦੇ ਰਚਨਾ ਕਾਲ ਬਾਰੇ ਵੀ ਨਾ ਵਾਰਾਂ ਵਿਚੋਂ ਅਤੇ ਨਾ ਬਾਹਰਲੀਆਂ ਗਵਾਹੀਆਂ ਤੋਂ ਪਤਾ ਚਲਦਾ ਹੈ। ਇਹ ਜ਼ਰੂਰ ਆਖਿਆ ਜਾ ਸਕਦਾ ਹੈ ਕਿ ਜਿਨ੍ਹਾਂ ਵਾਰਾਂ (1, 11, 13, 20, 24, 26, 38, 39) ਵਿਚ ਗੁਰੂ ਹਰਿ ਗੋਬਿੰਦ ਜੀ ਦਾ ਉਲੇਖ ਹੈ, ਉਨ੍ਹਾਂ ਦੇ ਸਮੇਂ (1606-44) ਪਰ 1629 ਤੋਂ ਪਹਿਲਾਂ) ਰਚੀਆਂ ਗਈਆਂ ਹੋਣ।

ਇਨ੍ਹਾਂ ਰਚਨਾਵਾਂ ਦੀ ਮਹੱਤਾ ਇਸ ਗੱਲ ਵਿਚ ਹੈ ਕਿ ਇਨ੍ਹਾਂ ਵਿਚੋਂ ਗੁਰਬਾਣੀ ਦੀ ਮੁੱਢਲੀ ਵਿਆਖਿਆ, ਗੁਰੂ ਸਾਹਿਬਾਨ ਦੀ ਉੱਤਰ ਅਧਿਕਾਰਤਾ ਦੀ ਮੰਨਤਾ, ਗੁਰੂ ਘਰ ਦੇ ਵਿਰੋਧੀਆਂ ਦੇ ਵਰਣਨ ਤੋਂ ਇਲਾਵਾ ਸਿੱਖ ਸੰਗਤ ਤੇ ਲਹਿਰ ਸੰਬੰਧੀ ਜਾਣਕਾਰੀ ਪ੍ਰਾਪਤ ਹੁੰਦੀ ਹੈ।

ਵਾਰਾਂ ਨਿਸ਼ਾਨੀ ਤੇ ਸਿਰਖੰਡੀ ਛੰਦਾਂ ਵਿਚ ਪਉੜੀ ਬੰਦ ਵਿਚ ਰਚੀਆਂ ਗਈਆਂ ਹਨ। ਇਨ੍ਹਾਂ ਵਿਚ ਦ੍ਰਿਸ਼ਟਾਂਤ ਅਲੰਕਾਰਾਂ ਦੀ ਭਰਮਾਰ ਹੈ।ਇਸ ਰਚਨਾ ਦੀ ਦਸਵੀਂ ਵਾਰ ਵਿਚ ਠਾਕੁਰ ਪੂਜਾ ਵਾਲੀ ਸਾਖੀ ਦਾ ਸੰਖੇਪ ਵਿਚ ਉਲੇਖ ਹੋਇਆ ਹੈ। ਕਿਹਾ ਗਿਆ ਹੈ ਕਿ ਭੋਲੇ ਭਾਅ ਨਾਲ ਪਰਮ ਸੱਤਾ ਵਿਚ ਵਿਲੀਨਤਾ ਹੋ ਸਕਦੀ ਹੈ।

ਬਾਰ੍ਹਵੀਂ ਵਾਰ ਵਿਚ ਦੱਸਿਆ ਗਿਆ ਹੈ ਕਿ ਅਲਖ ਪਰਮਾਤਮਾ ਦੀ ਮਹਿਮਾ ਵੀ ਅਲਖ ਹੈ ਜਿਸ ਨੇ ਹੋਰ ਭਗਤਾਂ ਵਾਂਗ ਧੰਨੇ ਭਗਤ ਨੂੰ

ਉਧਾਰਿਆ ਹੈ।

23ਵੀਂ ਵਾਰ ਅਨੁਸਾਰ ਹਉਮੈ ਮਾਰਨ ਨਾਲ ਪ੍ਰਭੂ ਪਰਗਟ ਹੁੰਦਾ ਹੈ। ਜਾਤ ਪਾਤ ਦੇ ਅਭਿਮਾਨ ਤਿਆਗਣ ਨਾਲ ਧੰਨਾ ਤੇ ਬਾਕੀ ਸੰਤ ਵਿਅਕਤੀ ਭਗਤ ਸਦਾਏ ਹਨ।

25ਵੀਂ ਵਾਰ ਅਨੁਸਾਰ ਗੁਰੂ ਦੀ ਸ਼ਰਨ ਵਿਚ ਆ ਕੇ ਕਥਿਤ ਨੀਚ ਜਾਤੀ ਦੇ ਹੋਰ ਭਗਤ ਤੇ ਧੰਨਾ ਪ੍ਰਸਿੱਧੀ ਪ੍ਰਾਪਤ ਕਰ ਗਏ ਹਨ।

**ਵਾਰਾਂ ਭਾਈ ਗੁਰਦਾਸ** ਵਿਚ ਗੁਰਮਤ ਦੇ ਪ੍ਰਸਾਰਣ ਲਈ ਧੰਨੇ ਭਗਤ ਸੰਬੰਧੀ ਪ੍ਰਚਲਿਤ ਸਾਖੀ ਵੀ ਦੱਸੀ ਗਈ ਹੈ ਅਤੇ ਇਹ ਵੀ ਦੱਸਿਆ ਹੈ ਕਿ ਜਾਤ ਪਾਤ ਦੇ ਤਿਆਗ ਤੇ ਸਾਧਨਾ ਕਰਨ ਨਾਲ ਭਗਤ ਵਿਅਕਤੀ ਪ੍ਰਸਿੱਧ ਹੋਏ ਹਨ। ਪਤਾ ਲਗਦਾ ਹੈ ਕਿ ਸਿੱਖ ਪੰਥ ਤੇ ਲਹਿਰ ਵਿਚ ਭਗਤਾਂ ਦੀ ਘਾਲ ਕਮਾਈ ਦੀ ਸਤਿਕਾਰ ਯੋਗ ਥਾਂ ਰਹੀ ਹੈ।

## ਟਿੱਪਣੀਆਂ ਤੇ ਹਵਾਲੇ

1. ਰਤਨ ਸਿੰਘ ਜੱਗੀ, **ਭਾਈ ਗੁਰਦਾਸ, ਜੀਵਨ ਤੇ ਰਚਨਾ,** ਪੰਜਾਬੀ ਯੂਨੀਵਰਸਿਟੀ ਪਟਿਆਲਾ, 1974 ਪੰਨੇ 10-11., ਕੇਸਰ ਸਿੰਘ ਛਿੱਬਰ, **ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਸੰਪਾਦਨ ਤੇ ਇਤਿਹਾਸਕ ਅਧਿਐਨ** (ਸੰਪਾ. ਡਾ. ਰਾਏ ਜਸਬੀਰ ਸਿੰਘ), ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ, 2001, ਪੰਨਾ 41.
2. ਸੰਤੋਖ ਸਿੰਘ, **ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ,** ਜਿਲਦ 5, ਰਾਸਿ 2, ਅੰਸੂ 26,
3. ਸੋਹਨ, **ਗੁਰ ਬਿਲਾਸ ਪਾਤਸ਼ਾਹੀ 10, 18,** 451-52, ਪੰਨਾ 396.

# ਵਾਰਾਂ ਭਾਈ ਗੁਰਦਾਸ

ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ।
ਧੰਨੈ ਡਿਠਾ ਚਲਿਤੁ ਏਹੁ ਪੂਛੈ ਬਾਮ੍ਹਣੁ ਆਖਿ ਸੁਣਾਵੈ।
ਠਾਕਰੁ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ।
ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ।
ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ।
ਠਾਕੁਰ ਨੋ ਨਾਵਾਲਿ ਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ।
ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ।
ਹਉ ਭੀ ਮੁਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ ਨ ਸੁਖਾਵੈ।
ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ।
ਭੋਲਾ ਭਾਉ ਗੋਬਿੰਦੁ ਮਿਲਾਵੈ।-13. X

ਕਲਜੁਗਿ ਨਾਮਾ ਭਗਤੁ ਹੋਇ ਫੇਰਿ ਦੇਹੁਰਾ ਗਾਇ ਜਿਵਾਈ।
ਭਗਤੁ ਕਬੀਰੁ ਵਖਾਣੀਐ ਬੰਦੀਖਾਨੇ ਤੇ ਉਠ ਜਾਈ।
ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ।
ਜਨੁ ਰਵਿਦਾਸੁ ਚਮਾਰੁ ਹੋਇ ਚਹੁ ਵਰਨਾ ਵਿਚਿ ਕਰਿ ਵਡਿਆਈ।
ਬੇਣਿ ਹੋਆ ਅਧਿਆਤਮੀ ਸੈਣੁ ਨੀਚੁ ਕੁਲੁ ਅੰਦਰਿ ਨਾਈ।
ਪੈਰੀ ਪੈ ਪਾ ਖਾਕ ਹੋਇ ਗੁਰ ਸਿਖਾਂ ਵਿਚਿ ਵਡੀ ਸਮਾਈ।
ਅਲਖੁ ਲਖਾਇ ਨ ਅਲਖੁ ਲਖਾਈ।-15. XII

ਗੁਰਮੁਖਿ ਸੁਖ ਫਲੁ ਪਾਇਆ ਸਾਧ ਸੰਗਤਿ ਗੁਰ ਸਰਣੀ ਆਏ।
ਧ੍ਰੂ ਪ੍ਰਹਿਲਾਦ ਵਖਾਣੀਅਨਿ ਅੰਬਰੀਕ ਬਲਿ ਭਗਤਿ ਸਬਾਏ।
ਜਨਕਾਦਿਕ ਜੈਦੇਉ ਜੁਗਿ ਬਾਲਮੀਕੁ ਸਤਿ ਸੰਗਿ ਤਰਾਏ।
ਬੇਣੁ ਤਿਲੋਚਨੁ ਨਾਮਦੇਉ ਧੰਨਾ ਸਧਨਾ ਭਗਤ ਸਦਾਏ।
ਭਗਤੁ ਕਬੀਰੁ ਵਖਾਣੀਐ ਜਨ ਰਵਿਦਾਸੁ ਬਿਦਰ ਗੁਰ ਭਾਏ।

ਜਾਤਿ ਅਜਾਤਿ ਸਨਾਤਿ ਵਿਚਿ ਗੁਰਮੁਖਿ ਚਰਣ ਕਵਲ ਚਿਤੁ ਲਾਏ।
ਹਉਮੈ ਮਾਰੀ ਪ੍ਰਗਟੀ ਆਏ ।-੧੫. XXIII

ਅਸੁਰ ਭਭੀਖਣੁ ਭਗਤੁ ਹੈ ਬਿਦਰੁ ਸੁ ਵਿਖਲੀ ਪਚ ਸਰਣਾਈ।
ਧੰਨਾ ਜਟੁ ਵਖਾਣੀਐ ਸਧਨਾ ਜਾਤਿ ਅਜਾਤਿ ਕਸਾਈ।
ਭਗਤੁ ਕਬੀਰ ਜੁਲਾਹੜਾ ਨਾਮਾ ਛੀਬਾ ਹਰਿ ਗੁਣ ਗਾਇਈ।
ਕਲਿ ਰਵਿਦਾਸੁ ਚਮਾਰੁ ਹੈ ਸੈਣੁ ਸਨਾਤੀ ਅੰਦਰਿ ਨਾਈ।
ਕੋਇਲ ਪਾਲੈ ਕਾਵਣੀ ਅੰਤਿ ਮਿਲੈ ਅਪਣੇ ਕੁਲ ਜਾਈ।
ਕਿਸਨੁ ਜਸੋਧਾ ਪਾਲਿਆ ਵਾਸਦੇਵ ਕੁਲ ਕਵਲ ਸਦਾਈ।
ਘਿਅ ਭਾਂਡਾ ਨ ਵਿਚਾਰੀਐ ਭਗਤਾ ਜਾਤਿ ਸਨਾਤਿ ਨ ਕਾਈ।
ਚਰਣ ਕਵਲ ਸਤਿਗੁਰ ਸਰਣਾਈ।-5. XXV

# ਨਾਭਾ ਦਾਸ, ਭਗਤਮਾਲ, 1642 ਤੋਂ ਪਹਿਲਾਂ

ਨਾਭਾ ਦਾਸ ਦੇ ਗੁਰੂ ਅਗਰਦਾਸ ਸਨ ਜੋ ਰਾਮਾਨੁਜੀ ਸੰਪ੍ਰਦਾਇ ਨਾਲ ਸੰਬੰਧਿਤ ਸਨ। ਇਨ੍ਹਾਂ ਦੀ **ਭਗਤ ਮਾਲ** ਦੇ 176 ਛਪੇ, 17 ਦੋਹੇ ਤੇ ਇਕ ਕੁੰਡਲੀਆ ਹੈ। ਮੁੱਢਲੇ ਚਾਰ ਦੋਹੇ ਗ੍ਰੰਥ ਰਚਨਾ ਬਾਰੇ ਹਨ। 5 ਤੋਂ 26 ਛਪੇ ਤਕ ਸਤਿਯੁਗ, ਤ੍ਰੇਤਾ, ਦ੍ਵਾਪਰ ਦੇ ਭਗਤਾਂ ਦਾ ਉਲੇਖ ਹੈ। ਫਿਰ ਵੈਸ਼ਣਵ ਸੰਪ੍ਰਦਾਇ ਦੇ ਰਾਮਾਨੁਜ, ਮਾਧਵਾਚਾਰੀਆ, ਆਦਿ ਭਗਤਾਂ ਦਾ ਹਾਲ ਦੱਸਦਿਆਂ ਰਾਮਾਨੁਜੀ ਸੰਪ੍ਰਦਾਇ ਨੂੰ ਇਨ੍ਹਾਂ ਨਾਲ ਜੋੜਿਆ ਹੈ। 41ਵੇਂ ਛਪੇ ਵਿਚ ਸ਼ੰਕਰਾਚਾਰੀਆ ਦਾ ਵਰਣਨ ਹੈ। 41 ਤੋਂ 181 ਛਪੇ ਵਿਚ ਕਲਿਜੁਗ ਦੇ ਭਗਤਾਂ ਬਾਰੇ ਜਾਣਕਾਰੀ ਮਿਲਦੀ ਹੈ। ਅਖੀਰ ਵਿਚ 17 ਦੋਹੇ ਪ੍ਰਭੂ ਭਗਤੀ ਦੇ ਉਪਦੇਸ਼ ਸੰਬੰਧੀ ਹਨ।

ਨਾਭਾ ਦਾਸ ਬਾਰੇ ਵਿਸ਼ੇਸ਼ ਜਾਣਕਾਰੀ ਨਹੀਂ ਮਿਲਦੀ। ਇਸ ਦੀ **ਭਗਤ ਮਾਲ** ਦੀ ਇਕ ਹੱਥ ਲਿਖਤ ਰਾਜਿਸਥਾਨ ਪ੍ਰਾਚਯ ਵਿਦਿਆ ਸ਼ੋਧ ਪ੍ਰਤਿਸਠਾਨ ਜੋਧਪੁਰ, ਨੰ 31203, 1699 ਸੰਮਤ ਦੀ ਹੈ[1]। ਇਉਂ, ਇਹ ਰਚਨਾ ਇਸ ਸੰਮਤ ਤੋਂ ਪਹਿਲਕੀ ਹੈ।

61ਵੇਂ ਛਪੇ ਵਿਚ ਧੰਨਾ ਭਗਤ ਬਾਰੇ ਸੰਖੇਪ ਵਾਕਫੀਅਤ ਮਿਲਦੀ ਹੈ[2]। ਦੱਸਿਆ ਗਿਆ ਹੈ ਕਿ ਧੰਨੇ ਨੇ ਜੋ ਫਸਲ ਲਈ ਬੀਜ ਰੱਖਿਆ ਸੀ, ਹਰਿ ਦੇ ਦਾਸਾਂ ਨੂੰ ਖੁਆ ਦਿੱਤਾ। ਮਾਂ ਬਾਪ ਤੋਂ ਡਰਦਿਆਂ ਖਾਲੀ ਹੀ ਹੱਲ ਵਾਹ ਦਿੱਤਾ। ਫਿਰ ਵੀ ਸਾਧਨਾ ਦੀ ਪ੍ਰਤੀਤ ਸਦਕਾ ਫਸਲ ਹੋ ਗਈ। ਨਾਭਾਦਾਸ ਨੇ ਧੰਨਾ ਭਗਤ ਨੂੰ ਧੰਨ ਆਖਿਆ ਹੈ ਜਿਸਦੀ ਸਾਧਨਾ ਕਾਰਨ ਬਿਨਾ ਬੀਜ ਹੀ ਫਸਲ ਉੱਗ ਖਲੋਤੀ।

ਇਹ ਸਾਖੀ ਵਾਰਾਂ ਭਾਈ ਗੁਰਦਾਸ ਵਿਚਲੀ ਠਾਕਰ ਪੂਜਾ ਵਾਲੀ ਸਾਖੀ ਤੋਂ ਅਲੱਗ ਹੈ। ਇਹ ਸਾਖੀ ਗੁਣਤੰਤਰ ਤੇ ਸਾਧਨਾ ਉੱਪਰ ਬਲ ਪਾਉਂਦੀ ਹੈ।

ਨਾਭਾ ਦਾਸ ਨੇ ਧੰਨਾ ਭਗਤ ਨੂੰ ਰਾਮਾਨੰਦ ਦੇ ਚੇਲਿਆਂ ਵਿਚ ਗਿਣਿਆ ਹੈ[3]।

ਸ੍ਰੀ ਰਾਮਾਨੰਦ ਰਘੁਨਾਥ ਜਿਉ, ਦੁਤਿਯ ਸੇਤੁ ਜਗ ਤਾਰਨ ਕਿਯੋਂ।
ਅਨੰਤਾਨੰਦ ਕਬੀਰ ਸੁਖਾ ਸੁਰਸੁਰਾ ਪਦਮਾਵਤਿ ਨਰਹਰਿ।
ਪੀਪਾ ਭਾਵਾਨੰਦ ਰੈਦਾਸ, ਧੰਨਾ ਸੇਨ ਸੁਰਸੁਰਾਂ ਕ੍ਰੀ ਘਰਿ ਘਰਿ।-35

## ਟਿੱਪਣੀਆਂ ਤੇ ਹਵਾਲੇ

1. **ਭਗਤਮਾਲ : ਪਾਠਾਨੁਸ਼ੀਲਨ ਏਵਮ ਵਿਵੇਚਨ,** (ਸੰਪਾ. ਡਾ. ਨਰੇਂਦਰ ਝਾ) ਅਨੁਪਮ ਪ੍ਰਕਾਸ਼ਨ, ਪਟਨਾ, 1978, ਪੰਨਾ 195.
2. **ਉਹੀ,** ਪੰਨਾ 23
3. **ਉਹੀ,** ਪੰਨਾ 13

# ਪਾਠ

ਧੰਨਜ ਧੰਨਾ ਕੇ ਭਜਨ ਕੇ ਬਿਨਹਿੰ ਬੀਜ ਅੰਕੁਰ ਭਯੋ।
ਘਰ ਆਏ ਹਰਦਾਸ ਤਿਸਹਿੰ ਗੋਧੂਮ ਖਵਾਏ।
ਤਾਤ ਮਾਤ ਡਰ ਥੋਥ ਖੇਡ ਲਾਗੂਲ ਵਵਾਏ।
ਆਸ ਪਾਸ ਕ੍ਰਿਸ਼ੀਕਾਰ ਖੇਤ ਕੀ ਕਰਤ ਬੜਾਈ।
ਭਕਤ ਭਜੈ ਕੀ ਗੀਤਿ ਪ੍ਰਕਟ ਪਰਤੀਤ ਜੁ ਪਾਈ।
ਅਚਰਜ ਮਾਨਤ ਜਗਤ ਮੈ ਕਹੂੰ ਨਿਪਜਿਯੋਂ ਕਹੂੰ ਵੈਵਯੋ।
ਧੰਨਯ ਧੰਨਾ ਕੇ ਭਜਨ ਕੇ ਬਿਨਹਿੰ ਬੀਜ ਅੰਕੁਰ ਭਯੋ।-61

# ਰਵਾਇਤੀ ਜਨਮ ਸਾਖੀ ਬੀ-40 ਜਨਮ ਸਾਖੀ

ਗੁਰੂ ਨਾਨਕ ਦੇਵ ਦੇ ਜੀਵਨ ਤੇ ਸ਼ਖ਼ਸੀਅਤ ਨਾਲ ਸੰਬੰਧਿਤ ਦੋ ਜਨਮ ਸਾਖੀਆਂ ਰਵਾਇਤੀ ਹਨ ਜੋ ਗੁਰੂ ਜੀ ਅਤੇ ਉਨ੍ਹਾਂ ਦੇ ਪੰਥ ਦੇ ਮੰਤਵ ਤੇ ਕਾਰਜਾਂ ਸੰਬੰਧੀ ਮੱਧਕਾਲੀ ਨਜਰੀਏ ਤੋਂ ਰੌਸ਼ਨੀ ਪਾਉਂਦੀਆਂ ਹਨ। ਇਹ ਹਨ, **ਆਦਿ ਸਾਖੀਆਂ** ਤੇ **ਬੀ-40 ਜਨਮ ਸਾਖੀ**। **ਆਦਿ ਸਾਖੀਆਂ ਜਾਂ ਜਨਮ ਪਤਰੀ ਬਾਬੇ ਨਾਨਕ ਜੀ ਕੀ** ਇਨ੍ਹਾਂ ਵਿਚੋਂ ਪਹਿਲਕੀ ਹੈ ਜਿਸ ਵਿਚ ਗੁਰੂ ਜੀ ਦੇ ਜੀਵਨ ਤੇ ਬਾਣੀ ਨਾਲ ਸੰਬੰਧਿਤ ਸਾਖੀਆਂ ਹਨ। ਇਸ ਦੀਆਂ ਮੁੱਢਲੀਆਂ ਹੱਥ ਲਿਖਤਾਂ PUL-4141 (ਪੋਹ ਸੁਦੀ 1, 1758 ਬਿ.) ਐਮ ਬੀ. (1758, ਹਾੜ ਵਦੀ 13) ਹਨ[1]।

**ਬੀ-40 ਜਨਮ ਸਾਖੀ**, ਇੰਡੀਅਨ ਆਫਿਸ ਲਾਇਬ੍ਰੇਰੀ, ਲੰਡਨ ਦੀ ਹੱਥ ਲਿਖਤ ਪੰਜਾਬੀ ਬੀ-40 ਹੈ। ਇਸ ਦਾ ਲਿਖਣ ਕਾਲ 1790 ਬਿ. ਹੈ[2]।

ਇਹ ਦੋਵੇਂ ਅੰਕੜਾ ਵਿਗਿਆਨ ਦੀ ਪਰਖ ਅਨੁਸਾਰ ਪਹਿਲਕੀਆਂ ਜਨਮ ਸਾਖੀਆਂ ਹਨ। ਇਨ੍ਹਾਂ ਵਿਚ ਗੁਰੂ ਜੀ ਦੇ ਬਚਪਨ, ਸੁਲਤਾਨਪੁਰ ਵਾਸ, ਕਰਤਾਰਪੁਰ ਵਾਸ ਵਾਲੀਆਂ ਬਹੁਤ ਸਾਰੀਆਂ ਸਾਖੀਆਂ ਸਾਂਝੀਆਂ ਹਨ। ਉਦਾਸੀਆਂ ਸਮੇਂ ਦੀਆਂ ਕੁਝ ਸਾਖੀਆਂ ਵੱਖਰੀਆਂ ਵੀ ਹਨ[3]।

ਇਨ੍ਹਾਂ ਦੋਹਾਂ ਵਿਚ ਗੁਰੂ ਜੀ ਦੀ ਸ਼ਖ਼ਸੀਅਤ ਦੀ ਪ੍ਰਸੰਸਾ ਕੀਤੀ ਗਈ ਹੈ। ਇਹ ਰਚਨਾਵਾਂ ਸਿੱਖ ਪੰਥ ਦੇ ਵਿਕਾਸ ਦੇ ਖਾਸ ਪੜਾਅ ਸੰਬੰਧੀ ਮਹੱਤਵਪੂਰਨ ਗਵਾਹੀਆਂ ਪੇਸ਼ ਕਰਦੀਆਂ ਹਨ।

ਇਨ੍ਹਾਂ ਜਨਮ ਸਾਖੀਆਂ ਵਿਚ ਬਾਬਾ ਫਰੀਦ ਜੀ ਤੋਂ ਇਲਾਵਾ ਬਾਕੀ (**ਗੁਰੂ ਗ੍ਰੰਥ ਸਾਹਿਬ** ਵਿਚਲੇ) ਕਿਸੇ ਭਗਤ ਨਾਲ ਗੁਰੂ ਜੀ ਦੀ ਗੋਸ਼ਟ ਨਾਲ ਸੰਬੰਧਿਤ ਸਾਖੀਆਂ ਨਹੀਂ। **ਆਦਿ ਸਾਖੀਆਂ** ਤੇ **ਬੀ-40 ਜਨਮ ਸਾਖੀਆਂ** ਵਿਚ ਅਚਲ ਵਟਾਲੇ ਵਿਚ ਸਿੱਧਾਂ ਨਾਲ ਗੋਸਟ ਵਿਚ ਸ਼ਬਦ ਦੀ ਵਿਆਖਿਆ ਬਾਰੇ ਸਾਲਗਿਰਾਮ/ਪੱਥਰ ਪੂਜਾ ਤੋਂ ਪ੍ਰਭੂ ਪ੍ਰਾਪਤੀ ਦਾ ਉਲੇਖ ਆਇਆ ਹੈ। **ਆਦਿ ਸਾਖੀਆਂ** ਵਿਚ ਕੇਵਲ ਇਸ ਸੰਦਰਭ ਵਿਚ ਕੇਵਲ ਨਾਮੇ (ਨਾਮਦੇਵ) ਦਾ ਉਲੇਖ ਹੈ ਪਰ **ਬੀ-40 ਜਨਮਸਾਖੀ** ਵਿਚ

ਨਾਮੇ ਦੇ ਨਾਲ ਧੰਨੇ ਦਾ ਵੀ ਉਲੇਖ ਆਇਆ ਹੈ। ਸੰਬੰਧਿਤ ਪੰਕਤੀ ਇਉਂ ਹੈ—

1. ਸਾਲਗ੍ਰਾਮ ਲੀਆ ਅਰੁ ਸੰਪਟ ਮਹਿ ਰਾਖਿਆ ਅਰੁ ਨਾਵਾਇਆ, ਬੈਠਾਇਆ ਅਰੁ ਆਗੇ ਪਾਤੀ ਰਾਖੀ, ਫੂਲ ਚੜ੍ਹਾਏ ਅਰੁ ਇਸ ਤੇ ਸਵਾਰ ਕੇ ਠਾਕੁਰ ਪਾਇਆ ਚਾਹਤੇ ਤੌਂ ਕਿਨਾਂ ਕੀ ਨਿਆਈ ਨਾਮੇ ਕੀ ਨਿਆਈ ਜੋ ਉਨਹੁ ਭੀ ਇਸੀ ਤੇ ਪਾਇਆ ਹੈ ਅਰੁ ਹਮ ਭੀ ਪਾਵਹਿ ਹੈ[4]।

2. ਸਾਲ ਗਿਰਾਮੁ ਲਿਆ ਸੰਪਟ ਮਹਿ ਰਖਿਆ ਅਰੁ ਨਾਵਾਇਆ ਬੈਠਾਇਆ। ਅਰ ਆਗੈ ਪਾਤੀ ਫੂਲ ਚੜ੍ਹਾਏ। ਇਸ ਤੇ ਠਾਕਰੁ ਪਾਇਆ ਚਾਹਤੇ ਹੈ। ਧੰਨੇ ਅਰੁ ਨਾਮੇ ਕੀ ਨਿਆਈ। ਜੋ ਉਨਹੁ ਭੀ ਇਸ ਹੀ ਸਾਲ ਗਿਰਾਮੁ ਤੇ ਪਾਇਆ ਹੈ। ਹਮ ਭੀ ਪਾਵਹਿ[5]।

ਇਸ ਸਾਂਝੀ ਸਾਖੀ ਵਿਚ ਆਖਿਆ ਗਿਆ ਹੈ ਕਿ ਸਮਝਿਆ ਜਾਂਦਾ ਹੈ ਕਿ ਜਿਵੇਂ ਇਨ੍ਹਾਂ ਨੇ ਪੱਥਰ ਤੋਂ ਭਗਵਾਨ ਪਾ ਲਿਆ ਸੀ ਉਹ ਵੀ ਪਾ ਲੈਣਗੇ। ਪਰ ਇਨ੍ਹਾਂ ਨੇ ਤਾਂ ਇਕ ਦਿਨ ਵਿਚ ਹੀ ਪਾ ਲਿਆ ਸੀ, ਪਰ ਇਹ ਲੰਬਾ ਚਿਰ ਜਤਨ ਦੇ ਬਾਅਦ ਵੀ ਨਹੀਂ ਪਾ ਸਕੇ। ਦੱਸਿਆ ਗਿਆ ਹੈ ਕਿ ਨਾਮ ਦੇਵ ਤੇ ਧੰਨੇ ਪਾਸ ਸੰਜਮ ਸੀ ਜੋ ਬਾਕੀ ਲੋਕਾਂ ਪਾਸ ਨਹੀਂ। ਸੰਜਮ ਆਤਮਕ ਸਾਧਨਾ ਦੇ ਗੁਣ ਧਾਰਨ ਵਾਲੇ ਪੱਖ ਨੂੰ ਆਖਿਆ ਗਿਆ ਹੈ। ਇਉਂ, ਪੱਥਰ ਪੂਜਾ ਦੀ ਥਾਂ ਗੁਣਤੰਤਰ ਤੇ ਪ੍ਰਭੂ ਸਾਧਨਾ ਦੀ ਗੱਲ ਕਰਕੇ ਧੰਨੇ ਤੇ ਨਾਮਦੇਵ ਦੀ ਬੁੱਤ ਪੂਜਾ ਪ੍ਰਤੀ ਪ੍ਰਚਲਤ ਭੁਲੇਖਾ ਦੂਰ ਕੀਤਾ ਗਿਆ ਹੈ।

## ਟਿੱਪਣੀਆਂ ਤੇ ਹਵਾਲੇ

1. **ਆਦਿ ਸਾਖੀਆਂ**, (ਸੰਪਾ. ਤੇ ਪ੍ਰਕਾਸ਼ਕ ਪਿਆਰ ਸਿੰਘ), ਪਟਿਆਲਾ, 1969, ਪੰਨੇ X-XII
2. **ਬੀ-40 ਜਨਮਸਾਖੀ**, (ਸੰਪਾ. ਪਿਆਰ ਸਿੰਘ), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1974 ਪੰਨਾ 3, 148
3. **ਉਹੀ**, ਪੰਨੇ 153-156.
4. **ਆਦਿ ਸਾਖੀਆਂ**, ਪੰਨਾ 74
5. **ਬੀ-40 ਜਨਮ ਸਾਖੀ**, ਪੰਨਾ 96

# ਮਿਹਰਬਾਨ ਜੀ, ਸਚਖੰਡ ਪੋਥੀ, 1650 ਤੋਂ ਪੂਰਵ

ਮਿਹਰਬਾਨ ਜੀ ਗੁਰੂ ਅਰਜਨ ਦੇਵ ਦੇ ਵੱਡੇ ਭਰਾ ਬਾਬਾ ਪ੍ਰਿਥੀਚੰਦ ਦੇ ਪੁੱਤਰ ਸਨ। ਇਨ੍ਹਾਂ ਦੀ ਜੀਵਨੀ ਤੇ ਸ਼ਖ਼ਸੀਅਤ ਸੰਬੰਧੀ **ਗੋਸਟਿ ਗੁਰੂ ਮਿਹਰਬਾਨ** ਵਿਚੋਂ ਸਾਮਗਰੀ ਮਿਲਦੀ ਹੈ। ਪਿਤਾ ਦੇ ਦੇਹਾਂਤ ਤੋਂ ਬਾਅਦ ਇਹ 1662 (1605) ਵਿਚ ਗੱਦੀ ਤੇ ਬੈਠੇ।

**ਸਚਖੰਡ ਪੋਥੀ** ਜਿਸ ਵਿਚ ਗੁਰੂ ਨਾਨਕ ਦੇਵ ਜੀ ਸੰਬੰਧੀ ਸਾਖੀਆਂ/ਗੋਸਟਾਂ ਦਰਜ ਹਨ ਇਨ੍ਹਾਂ ਦੀ ਰਚਨਾ ਮੰਨੀ ਜਾਂਦੀ ਹੈ। ਇਸ ਵਿਚ ਜ਼ਿਆਦਾਤਰ ਗੁਰਬਾਣੀ ਦੀ ਵਿਸ਼ੇਸ਼ ਵਿਆਖਿਆ ਸੰਬੰਧੀ ਗੋਸ਼ਟਾਂ ਹਨ। ਇਸ ਵਿਚ ਗੁਰੂ ਨਾਨਕ ਦੇਵ ਜੀ ਸ਼ਖ਼ਸੀਅਤ ਦੇ ਬਲਬੋਤੇ ਇਸ ਮਤ ਵਿਸ਼ੇਸ਼ ਦੇ ਸਿੱਧਾਂਤਾਂ ਦਾ ਪ੍ਰਚਾਰ ਕੀਤਾ ਗਿਆ ਹੈ।

**ਸਚਖੰਡ ਪੋਥੀ** ਦਾ ਰਚਨਾ ਕਾਲ **ਪੋਥੀ ਹਰਿ ਜੀ** (1708) ਤੋਂ ਪੂਰਬਲਾ ਹੈ। ਇਸ ਵਿਚ 167 ਗੋਸ਼ਟਾਂ ਹਨ ਜਿਨ੍ਹਾਂ ਵਿਚੋਂ 153 ਹੀ ਮਿਲਦੀਆਂ ਹਨ[1]। ਇਹ ਪੋਥੀ ਸੰਪ੍ਰਦਾਈ ਜਨਮ ਸਾਖੀਆਂ ਵਿਚੋਂ ਪਹਿਲੀ ਮੰਨੀ ਗਈ ਹੈ। **ਪੋਥੀ ਹਰਿ ਜੀ, ਪੋਥੀ ਚਤਰਭੁਜ** (1708) ਇਸ ਤੋਂ ਬਾਅਦਲੀਆਂ ਹਨ।

ਸੁਲਤਾਨ ਪੁਰ ਵਿਚ ਬਾਬਾ ਨਾਨਕ ਦੀ ਹਾਜ਼ਰੀ ਵਿਚ ਮਰਦਾਨਾ ਨਾਮਾ, ਕਬੀਰ, ਤਿਲੋਚਨ, ਰਵਿਦਾਸ, ਬੇਣੀ ਤੋਂ ਇਲਾਵਾ ਧੰਨੇ ਭਗਤ ਦੇ ਵੀ ਸ਼ਬਦ ਗਾਉਂਦਾ ਸੀ[2]।

ਅਯੋਧਿਆ ਵਿਚ ਸ੍ਰੀ ਪਾਰਬ੍ਰਹਮ ਦੀ ਆਗਿਆ ਪਾ ਕੇ ਨਾਮਾ, ਜੈਦੇਉ, ਕਬੀਰ, ਤਰਲੋਚਨ, ਰਵਿਦਾਸ, ਸੈਨ, ਸਧਨਾ ਤੇ ਬੇਣੀ ਦੇ ਨਾਲ ਧੰਨਾ ਭਗਤ ਵੀ ਬਾਬੇ ਨਾਨਕ ਪਾਸ ਆਏ[3]।

ਬਾਬੇ ਨਾਨਕ ਦੀ ਕਮਲ ਨਾਲ ਗੋਸਟਿ ਵਿਚ ਦੱਸਿਆ ਗਿਆ ਹੈ ਕਿ ਨਾਮਾ, ਜੈਦੇਵ, ਤਿਲੋਚਨ, ਕਬੀਰ, ਰਵਿਦਾਸ, ਸੈਨ, ਸਧਨਾ, ਧੰਨਾ, ਬੇਣੀ ਪ੍ਰਭੂ ਦੀ ਸਾਧਨਾ ਕਰਕੇ ਪਰਮ ਸੱਤਾ ਵਿਚ ਵਿਲੀਨ ਹੋ ਗਏ ਹਨ[4]।

ਇਉਂ, ਮਿਹਰਬਾਨ ਸੰਪ੍ਰਦਾਇ ਵਿਚ ਧੰਨਾ ਭਗਤ ਦੀ ਪ੍ਰਭੂ ਸਾਧਨਾ, ਉਨ੍ਹਾਂ ਦਾ ਬਾਬਾ ਨਾਨਕ ਨਾਲ ਮਿਲਾਪ, ਬਾਬਾ ਨਾਨਕ ਰਾਹੀਂ ਧੰਨਾ ਭਗਤ ਦੀ ਬਾਣੀ ਦਾ ਗਾਇਨ ਕਰਾਉਣਾ-ਵਿਚਾਰ ਮਾਨਤਾ ਪ੍ਰਾਪਤ ਸਨ। ਇਨ੍ਹਾਂ ਦੀ ਵਰਤੋਂ ਉਨ੍ਹਾਂ ਨੇ ਆਪਣੀ ਸੰਪ੍ਰਦਾਇ ਦੀ ਮੰਨਤਾ ਵਧਾਉਣ ਲਈ ਕੀਤੀ ਹੈ।

## ਟਿੱਪਣੀਆਂ ਤੇ ਹਵਾਲੇ

1. **ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ,** (ਲਿਖਤ ਮਿਹਰਬਾਨ ਜੀ ਸੋਢੀ), ਖਾਲਸਾ ਕਾਲਜ, ਅੰਮ੍ਰਿਤਸਰ, 1961 ਪੰਨਾ 519
2. **ਉਹੀ,** ਪੰਨਾ 73.
3. **ਉਹੀ,** ਪੰਨਾ 190.
4. **ਉਹੀ,** ਪੰਨਾ 252.

# ਭਗਵਾਨ ਨਾਰਾਇਣ, ਵਚਨ ਸੁਧਾ, 1716 (1659) ਤੋਂ ਪੂਰਵ

ਸ੍ਰੀ ਭਗਵਾਨ ਪਿੰਡੋਰੀ ਮਹੰਤਾਂ (ਗੁਰਦਾਸਪੁਰ) ਦੇ ਵੈਸ਼ਣਵ ਡੇਰੇ ਦੇ ਸੰਸਥਾਪਕ ਸਨ । ਸ੍ਰੀ ਨਾਰਾਇਣ ਉਨ੍ਹਾਂ ਦੇ ਉੱਤਰ ਅਧਿਕਾਰੀ ਸਨ । ਭਗਵਾਨ ਜੀ ਦਾ ਸਮਾਂ 1550-1671 ਬਿ. ਮੰਨਿਆ ਗਿਆ ਹੈ । ਨਾਰਾਇਣ ਜੀ 1716 ਬਿ. ਵਿਚ ਸੁਰਗਵਾਸ ਹੋਏ । ਇਨ੍ਹਾਂ ਦੀ ਰਚਨਾ ਇਕੱਠੀ ਹੀ ਮਿਲਦੀ ਹੈ । ਇਸ ਰਚਨਾ ਵਿਚ 202 ਪਦੇ (ਰਾਗਾਂ ਵਿਚ) 2025 ਸਾਖੀਆਂ (ਸਾਖੀ ਸਾਗਰ ਪ੍ਰਕਰਣ), ਏਕੰਕਾਰ ਬੀਜ ਫਲ ਸਾਰ ਆਤਮ ਬੋਧ ਪ੍ਰਕਰਣ, ਪ੍ਰਕੀਰਣ ਪਦ ਪ੍ਰਕਰਣ ਹਨ। ਇਸ ਦੀਆਂ ਹੱਥ ਲਿਖਤਾਂ 1695, 1700, 1705 ਬਿ., ਆਦਿ ਦੀਆਂ ਮਿਲਦੀਆਂ ਦੱਸੀਆਂ ਗਈਆਂ ਹਨ[1] ।

ਵਚਨ ਸੁਧਾ ਵਿਚ ਜ਼ਿਆਦਾ ਬਾਣੀ ਸ੍ਰੀ ਨਾਰਾਇਣ ਜੀ ਦੀ ਹੈ। ਕੁਝ ਬਾਣੀ ਭਗਵਾਨ ਜੀ ਦੀ ਵੀ ਹੈ ।

ਸਾਖੀ ਸਾਗਰ ਪ੍ਰਕਰਣ ਵਿਚ ਦੱਸਿਆ ਗਿਆ ਹੈ ਕਿ ਪਰਮਾਤਮਾ ਨੇ ਧੰਨੇ ਦੇ ਖੇਤਾਂ ਵਿਚ ਬਿਨਾ ਬੀਜ ਤੋਂ ਹੀ ਫਸਲ ਪੈਦਾ ਕਰ ਦਿੱਤੀ, ਉਸ ਦੀਆਂ ਗਊਆਂ ਵੀ ਚਾਰੀਆਂ । ਉਹ ਆਪਣੇ ਭਗਤਾਂ ਦੀ ਜੁਗਾਂ ਜੁਗਾਂ ਤੋਂ ਪੈਜ ਰਖਦਾ ਆਇਆ ਹੈ[2] ।

ਏਕੰਕਾਰ—ਪ੍ਰਕਰਣ ਅਨੁਸਾਰ ਨਾਮਾ, ਧੰਨਾ, ਰਵਿਦਾਸ, ਕਬੀਰ ਵਰਗੇ ਕਮੀਨਿਆਂ ਤੋਂ ਨਗੀਨੇ ਬਣ ਗਏ[3] । ਕਮੀਨੇ ਤੋਂ ਨਗੀਨੇ ਹੋਣਾ-ਪ੍ਰਭਾਵਸ਼ਾਲੀ ਪ੍ਰਗਟਾਅ ਵਿਧੀ ਹੈ । ਇਹ ਦਸਦੀ ਹੈ ਕਿ ਸਾਧਨਾ ਤੇ ਗੁਣਤੰਤਰ ਦੀ ਕੀ ਅਹਿਮੀਅਤ ਹੈ ।

ਪ੍ਰਕੀਰਣ ਪ੍ਰਕਰਣ ਮੁਤਾਬਿਕ ਧੰਨਾ ਭਗਤ ਨੇ ਨਾਮ ਸਾਧਨਾ ਨਾਲ ਪਰਮਾਤਮਾ ਦੇ ਪ੍ਰਤੱਖ ਦਰਸ਼ਨ ਕੀਤੇ[4] ।

# ਟਿੱਪਣੀਆਂ ਤੇ ਹਵਾਲੇ

1. ਸ੍ਰੀ ਭਗਵਾਨ ਨਾਰਾਇਣ, **ਵਚਨ ਸੁਧਾ,** (ਸੰਪਾ. ਡਾ. ਚਰਣ ਦਾਸ ਸ਼ਰਮਾ), ਪਿੰਡੋਰੀ ਪੀਠ ਪ੍ਰਕਾਸ਼ਨ, ਦਰਬਾਰ ਪਿੰਡੋਰੀ ਧਾਮ, ਗੁਰਦਾਸਪੁਰ, 1972, ਪੰਨਾ ੳ.
2. **ਉਹੀ,** ਪੰਨਾ 222
3. **ਉਹੀ,** ਪੰਨਾ 255
4. **ਉਹੀ,** ਪੰਨਾ 314

# ਸਾਖੀ ਸਾਗਰ ਪ੍ਰਕਰਣ

ਤੇਈ ਉਤਮ ਤੇ ਬੜੇ, ਜਿਨ ਹਰਿ ਸੋ ਲਾਯੋ ਹੇਤ ।
ਨਾਰਾਯਣ ਬਿਨ ਬੀਜ ਨਿਪਜਾਇਯੋ, ਧੰਨੇ ਭਗਤ ਕੋ ਖੇਤ।-੮੯੦
ਖੇਤ ਨਿਪਜਾਯੋ ਗੋ ਚਰਾਈਯਾ, ਬੈਠੌਂ ਆਪਿ ਰਹਾ ।
ਨਾਰਾਯਣ ਜੁਗ ਜੁਗਾਨ ਅਪਣੇ ਭਗਤ ਕੋ, ਪ੍ਰਭ ਲੇਤ ਹੈ ਮਾਨਿ ਕਹਾ।-੮੯੧

# ਏਕੰਕਾਰ—ਆਤਮ ਬੋਧ

ਕਹਾ ਨਾਮਾ ਧੰਨਾ ਕਹਾ, ਕਹਾ ਰਵਿਦਾਸ ਸੈਨ ਕਬੀਰ ।
ਨਾਰਾਯਣ ਕਮੀਨੇ ਤੇ ਨਗੀਨਾ ਭਏ,
ਜੈਸੇ ਸਲਿਤਾ ਮਹਿ ਗੰਗ ਕਾ ਨੀਰ।-੩੨੮

# ਪ੍ਰਕੀਰਣ ਪਦ ਪ੍ਰਕਰਣ

## ਅਥ ਨਾਮ ਮਾਲਾ ਸਤੋਤ੍ਰਮ

ਨਾਮ ਧੰਨੇ ਜਾਟ ਨੇ ਸਮਝਿਯੋ, ਤਾ ਕੇ ਆਗੈ ਆਪੇ ਭਏ ਗੁਆਲ।
ਨਾਰਾਯਣ ਨਾਮ ਪ੍ਰਸਾਦ ਤੇ ਧੰਨਾ ਸਭ ਵਿਧਿ ਭਯੋ ਨਿਹਾਲ।-੫੯

# ਗੋਸਟਿ ਗੁਸਾਈ ਧੰਨੇ ਕੀ

ਲੋਕ ਪਰੰਪਰਾਵਾਂ ਦੇ ਆਧਾਰ ਉੱਤੇ ਧੰਨਾ ਭਗਤ ਸੰਬੰਧੀ ਸਾਖੀਆਂ ਤੇ ਗੋਸ਼ਟੀਆਂ ਮਿਲਦੀਆਂ ਹਨ। ਅਜਿਹੀਆਂ ਗੋਸ਼ਟੀਆਂ ਨਾਥਾਂ, ਜੋਗੀਆਂ, ਭਗਤਾਂ ਤੇ ਗੁਰੂ ਸਾਹਿਬਾਨ ਬਾਰੇ ਵੀ ਪ੍ਰਾਪਤ ਹਨ। ਇਨ੍ਹਾਂ ਵਿਚ ਆਮ ਕਰਕੇ ਗੁਰਬਾਣੀ ਦੇ ਸ਼ਬਦਾਂ ਦੀ ਵਿਆਖਿਆ ਕੀਤੀ ਗਈ ਹੁੰਦੀ ਹੈ। ਗੋਸਟੀਆਂ ਆਮ ਕਰਕੇ ਦੋ ਵਿਅਕਤੀਆਂ ਵਿਚਕਾਰ ਸਵਾਲ ਜਵਾਬ ਦੀ ਸ਼ਕਲ ਵਿਚ ਵਿਖਾਈਆਂ ਜਾਂਦੀਆਂ ਹਨ। ਕਦੇ ਕਦੇ ਇਕੋ ਸ਼ਖ਼ਸੀਅਤ ਦੀ ਪ੍ਰਭੂ ਨਾਲ ਗੋਸ਼ਟਿ ਵਿਖਾ ਕੇ ਸੰਬੰਧਿਤ ਸ਼ਬਦਾਂ ਦੀ ਵਿਆਖਿਆ ਪੇਸ਼ ਕੀਤੀ ਜਾਂਦੀ ਹੈ।

ਅਜਿਹੀਆਂ ਗੋਸ਼ਟੀਆਂ ਮੀਣਾ ਵਰਗ ਜਾਂ ਮਿਹਰਬਾਨ ਸੰਪ੍ਰਦਾਇ ਨਾਲ ਸੰਬੰਧਿਤ ਵੀ ਮਿਲਦੀਆਂ ਹਨ। ਮਿਹਰਬਾਨ, ਹਰਿ ਜੀ, ਚਤੁਰਭੁਜ, ਆਦਿ ਨਾਲ ਸੰਬੰਧਿਤ ਗੁਰੂ ਨਾਨਕ ਬਾਣੀ, ਗੁਰੂ ਅਮਰਦਾਸ ਬਾਣੀ, ਕਬੀਰ ਬਾਣੀ ਆਦਿ, ਬਾਰੇ ਗੋਸ਼ਟੀਆਂ ਪ੍ਰਾਪਤ ਹਨ। ਇਸ ਬਾਰੇ **ਗੋਸ਼ਟਿ ਮਿਹਰਬਾਨੁ** ਵਿਚ ਗਵਾਹੀ ਵੀ ਮਿਲਦੀ ਹੈ[1]।

ਹਥਲੀ ਗੋਸ਼ਟਿ ਗੋਸਟਿ ਗੁਸਾਈ ਧੰਨੇ ਕੀ, ਵੀ ਇਸੇ ਸੰਪ੍ਰਦਾਇ ਨਾਲ ਸੰਬੰਧਿਤ ਜਾਪਦੀ ਹੈ। ਇਸ ਦੀ ਲਿਖਣ ਸ਼ੈਲੀ **ਪੋਥੀ ਸਚਖੰਡ**, ਆਦਿ ਨਾਲ ਮੇਲ ਖਾਂਦੀ ਹੈ[2]।

ਇਸ ਗੋਸ਼ਟਿ ਵਿਚ ਦੱਸਿਆ ਗਿਆ ਹੈ ਕਿ ਠਾਕੁਰ ਤੇ ਧੰਨਾ ਇਕੱਠੇ ਗਊਆਂ ਚਾਰਦੇ ਹਨ। ਠਾਕੁਰ ਤੋਂ ਆਗਿਆ ਲੈ ਕੇ ਧੰਨਾ ਆਪਣੇ 'ਗੁਰੂ' ਬ੍ਰਾਹਮਣ ਨੂੰ ਮਿਲਣ ਜਾਂਦਾ ਹੈ। ਉਹ ਬ੍ਰਾਹਮਣ ਨੂੰ ਆਪਣੇ ਠਾਕੁਰ ਨਾਲ ਮਿਲਾਪ ਦੀਆਂ ਗੱਲਾਂ ਦੱਸਦਾ ਹੈ। ਬ੍ਰਾਹਮਣ ਵੀ ਠਾਕੁਰ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਧੰਨੇ ਦੇ ਬੇਨਤੀ ਕਰਨ ਤੇ ਠਾਕੁਰ ਆਖਦਾ ਹੈ ਕਿ ਬ੍ਰਾਹਮਣ ਦੀ ਆਤਮਾ ਕੁਸ਼ੁੱਧ ਹੈ ਮੈਂ ਉਸ ਨੂੰ ਨਹੀਂ ਮਿਲਣਾ। ਪਰ ਧੰਨੇ ਦੇ ਜਿੱਦ ਕਰਨ ਅਤੇ ਆਤਮ ਹਤਿਆ ਕਰਨ ਦੇ ਇਰਾਦੇ ਨੂੰ ਵੇਖ ਕੇ ਠਾਕੁਰ ਦਿਆਲ ਹੋ ਜਾਂਦੇ ਹਨ ਅਤੇ ਆਖਦੇ ਹਨ ਕਿ ਉਹ ਧੰਨੇ ਖ਼ਾਤਰ ਬ੍ਰਾਹਮਣ ਨੂੰ ਦਰਸ਼ਨ

ਦੇਣਗੇ। ਇਸ ਤਰ੍ਹਾਂ ਹੀ ਹੁੰਦਾ ਹੈ। ਠਾਕੁਰ ਧੰਨੇ ਨੂੰ ਕਲੀਕਾਲ ਵਿਚ ਸਾਵਧਾਨ ਰਹਿਣ ਲਈ ਅਤੇ ਸਾਧਨਾ ਲਈ ਹਦਾਇਤਾਂ ਦਿੰਦੇ ਹਨ।

ਇਉਂ ਪਤਾ ਲਗਦਾ ਹੈ ਕਿ ਠਾਕੁਰ ਦੀ ਸਾਧਨਾ ਵਾਲੀ ਸਾਖੀ ਇਸ ਸੰਪ੍ਰਦਾਇ ਵਿਚ ਪ੍ਰਚਲਤ ਹੈ। ਭਾਵੇਂ ਠਾਕੁਰ ਕੁਸ਼ੁੱਧ ਆਤਮਾ ਵਾਲੇ ਬ੍ਰਾਹਮਣ ਨੂੰ ਦਰਸ਼ਨ ਨਹੀਂ ਦੇਣਾ ਚਾਹੁੰਦਾ ਪਰ ਉਹ ਧੰਨੇ ਦੇ ਹੱਠ ਅੱਗੇ ਝੁਕ ਜਾਂਦਾ ਹੈ। ਪਰ ਉਹ ਆਖੀਰ ਆਪਣੀ ਹਦਾਇਤ ਵਿਚ ਸਾਧਨਾ ਉਪਰ ਜ਼ੋਰ ਪਾਉਂਦਾ ਹੈ।

ਸਾਫ ਹੈ ਕਿ ਇਸ ਗੋਸ਼ਟਿ ਦੀ ਇਸ ਸੰਪ੍ਰਦਾਇ ਦੇ ਆਗੂਆਂ ਨੇ ਆਪਣੇ ਮਤ ਦੇ ਪ੍ਰਸਾਰ ਤੇ ਪ੍ਰਚਾਰ ਲਈ ਸਹਾਇਤਾ ਲਈ ਹੈ।

## ਟਿੱਪਣੀਆਂ ਤੇ ਹਵਾਲੇ

1. **ਗੋਸਟਿ ਗੁਰੂ ਮਿਹਰਬਾਨ**, (ਸੰਪਾ ਗੋਬਿੰਦ ਨਾਥ ਰਾਜਗੁਰੂ), ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, 19745, ਪੰਨਾ 336
2. **ਗੋਸ਼ਟੀਆਂ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970, ਪੰਨਾ 79, **ਸੱਚਖੰਡ ਪੋਥੀ**, ਪੰਨਾ 113

# ਪਾਠ

ਤਬ ਠਾਕੁਰ ਜੀ ਧੰਨੇ ਗੁਸਾਂਈ ਕੇ ਸੰਗਿ ਲਾਗਾ ਰਹੈ ਜਦ ਧੰਨਾ ਗਊਆਂ ਚਰਾਵਣ ਜਾਇ ਤਬ ਠਾਕੁਰ ਸਾਥਿ ਹੀ ਜਾਇ ਇਕ ਦਿਨਿ ਉਸ ਹੀ ਤਟਿ ਧੰਨਾ ਗਊਆਂ ਲੈ ਆਇਆ ਤਬ ਧੰਨੇ ਕੰਉ ਫੇਰਿ ਘੰਟੇ ਬਾਜਤੇ ਕਾ ਅਵਾਜੁ ਆਇਆ ਧੰਨੇ ਕੰਉ ਕਹਿਆ ਠਾਕੁਰ ਜਿ ਤੂ ਈਹਾ ਗਉਹਾ ਦੇਖੁ ਮਤੁ ਜਾਤੀਆ ਹੋਹਿੰ ਹਉ ਜਾਇ ਕਰਿ ਇਕੁ ਮੇਰਾ ਗੁਰੂ ਹੈ ਈਹਾ ਸੇਵਾ ਕਰਤਾ ਹੈ ਹੰਉ ਉਸ ਕੰਊ ਜਾਇ ਮਿਲਿ ਆਵਉ ਤਬ ਠਾਕੁਰ ਜੀ ਕਹਿਆ ਜਿ ਧੰਨੇ ਜਾਈਐ ਜਾਇ ਕਰਿ ਤੂ ਮਿਲਿ ਆਉ ॥ ਤਬ ਧੰਨੇ ਕਹਾ ਜਿ ਦੇਖੀਐ ਠਾਕੁਰ ਜੀ ਮੈ ਆਏ ਬਿਨਾ ਤੂ ਗਊਆ ਛੋਡਿ ਜਾਤਾ ਤਬ ਠਾਕੁਰ ਕਹਾ ਜਿ ਨਾ ਧੰਨਾ ਮੈਂ ਤੇਰੇ ਕਹੇ ਬਿਨਾ ਕਹੀ ਨਾ ਜਾਉਗਾ ਤਬ ਠਾਕੁਰ ਕਉ ਗਊਆ ਪੀਛੈ ਧੰਨਾ ਛੋਡਿ ਕਰਿ ਆਪਿ ਉਸੁ ਬ੍ਰਹਮਨ ਪਾਸਿ ਆਇਆ ਜਾ ਆਇ ਕਰਿ ਧੰਨਾ ਦੇਖੇ ਤਬ ਉਤਨੇ ਹੀ ਠਾਕੁਰ ਹੈ ਅਰੁ ਉਵਹੀ ਬ੍ਰਹਮਨੁ ਬੈਠਾ ਸਿਮਰਨੁ ਕਰਤਾ ਹੈ ਤਬ ਧੰਨਾ ਰਾਮ ਰਾਮ ਦੇ ਕਰਿ ਪੈਰੀ ਜਾਇ ਪੜਿਆ ॥ ਤਬ ਬ੍ਰਹਮਨ ਕਹਿਆ ਜਿ ਆਉ ਧੰਨਾ ਭਗਤ ਆਉ ਧੰਨਾ ਭਗਤ ਭਲੇ ਹਹੁ॥ ਕੇਹ ਜੀ ਭਲੇ ਹਹੁ ॥ ਤਬ ਧੰਨੇ ਕਹਾ ਕਹੇ ਸੁਆਮੀ ਜੀ ਏਕ ਬਾਤ ਕਹਉ ਕੇਹੈ ਕਹੁ ਧੰਨਾ ਕਿਛ ਤੇਰੇ ਮਨ ਮਾਹਿ ਹੈ ਸਿ ਕਹੀਐ ਤਬ ਧੰਨੇ ਕਹਿਆ ਜਿ ਜੀ ਤੇਰਾ ਠਾਕੁਰੁ ਜਿ ਹੈ ਉਤਨਾ ਹੀ ਹੈ ਖਰਾ ਰਜਤਾ ਹੈ ਕਿ ਨਾਹੀ ਰਜਤਾ ॥ ਕਹੈ ਧੰਨਾ ਕਿਛੁ ਤੇਰਾ ਠਾਕੁਰ ਬਧਿਆ ਹੈ ਕਿ ਉਤਨਾ ਹੈ ਕਹੈ ਨਾ ਜੀ ਬੜਾ ਮੁਟਿਆਰ ਹੂਆ ਹੈ ਅਬ ਮੇਰੇ ਸਾਥਿ ਗਊਆਂ ਚਰਾਵਤਾ ਫਿਰਤਾ ਹੈ ਜਾ ਬ੍ਰਹਮਨੁ ਧੰਨੇ ਕੇ ਮੁਹ ਕੀ ਤਰਫ਼ ਦੇਖਿ ਰਹਿਆ ਕਹੇ ਰੇ ਇਹੁ ਜਟੁ ਕਿਆ ਕਹਤਾ ਹੈ ਬਡਾ ਹੂਆ ਅਰੁ ਗਊਆਂ ਚਰਾਵਤਾ ਕਿਆ ਕਹੁ ਠਾਕੁਰੁ ਬਡੇ ਹੋਤੇ ਹੈ ਅਰ ਗਊਆ ਚਰਾਵਤੇ ਹੈ॥ ਜਦਿ ਨਿਰਤਰਿ ਕਰ ਬ੍ਰਹਮਨੁ ਦੇਖੈ ਤਉ ਧੰਨੇ ਕੇ ਮੁਹਿ ਜੋਤੀ ਹੈ ਖਾਲੀ ਨਾਹੀ ਤਬ ਧੰਨੇ ਕੰਉ ਬ੍ਰਹਮਨ ਕਹਿਆ ਜਿ ਧੰਨਾ ਇਹ ਬਾਤ ਤੂ ਸਚੁ ਕਹਤਾ ਹੈ ਕਿ ਉਪਹਾਸ ਕਰਤਾ ਹੈ ਕਹੈ ਜੀ ਗੁਰੂ ਸਾਥਿ ਕੋਈ ਉਪਹਾਸੁ

ਕਰਿ ਸਕਦਾ ਹੈ ਤਬ ਧੰਨੇ ਜਾਨਿਆ ਜਿ ਕਿਛੁ ਉਪਚਾਰੁ ਈਹਾ ਠਾਕੁਰ ਕਾ ਹੂਆ ਹੈ ਇਹੋ ਜਟੂ ਤਬ ਅਵਰੁ ਥਾ ਅਬ ਕਿਛ ਅਵਰੁ ਹੈ ਤਬ ਬ੍ਰਹਮਨਿ ਧੰਨਾ ਪੂਛਿਆ ਜਿ ਏ ਧੰਨਾ ਕਿਉ ਕਰਿ ਹੁਈ ਇਹੋ ਬਾਤ। ਤੂ ਜਿ ਈਹਾ ਥੀ ਠਾਕੁਰ ਕੰਉ ਲੈ ਗਇਆ ਸੁ ਕਿਆ ਕੀਆ ਉਸੁ ਠਾਕੁਰ ਕਾ। ਤਬ ਧੰਨੇ ਸਾਰੀ ਬਾਤ ਕਹਿ ਸੁਣਾਈ ਜਿ ਸੁਆਮੀ ਜੀ ਪਹਿਲੇ ਤਉ ਠਾਕੁਰੁ ਜੀ ਨ ਕਿਛੁ ਖਾਇ ਨ ਪੀਐ ਏਵੇ ਹੀ ਬੈਠਿ ਰਹੈ ਤਬ ਹਮ ਭੀ ਨਿਹਚੋ ਕੀਆ ਜਿ ਠਾਕੁਰ ਜੀ ਜਿ ਤੂ ਜਿ ਕਿਛੁ ਨਹੀ ਖਾਤਾ ਤਉ ਹਮ ਭੀ ਕਿਛੁ ਨਹੀ ਖਾਤੇ ਬੂਢੀ ਮਾਤਾ ਥੀ ਉਨ ਭੀ ਨਿਹਚੋ ਕਰੀ ਗਊਆਂ ਭੀ ਨਿਹਚੋ ਕਰੀ ਜਿ ਏ ਰਾਮ ਹਮ ਭੀ ਘਾਸੁ ਪਾਤੁ ਨਾਹੀ ਖਾਤੀ ਤਬ ਏਕੁ ਦਿਨੁ ਤਉ ਠਾਕੁਰੁ ਜੀ ਨ ਆਇਆ ਤੀਨਿ ਪਹਿਰ ਅਗੇ ਰਾਤਿ ਭੀ ਨ ਆਇਆ ਜਦਿ ਚਉਸਰਾ ਪਹਰੁ ਰਾਤਿ ਕਾ ਆਇ ਰਹਿਆ ਤਬ ਠਾਕੁਰ ਜੀ ਵਰੰ ਬਹਿ ਭਏ ਜਦਿ ਦਇਆ ਪੜੀ ਤਬ ਦੈਆਲ ਪੁਰਖੁ ਸ੍ਰੀ ਠਾਕੁਰੁ ਜੀ ਆਇ ਤਬ ਆਇ ਕਰਿ ਕਹਿਆ ਜਿ ਹੋ ਧੰਨਾ ਭਲੇ ਹਹੁ ਤਬ ਹਮ ਚਰਨ ਬੰਧਨਾ ਕਰੀ ਜਿ ਜੀ ਆਸੁ ਭਲੇ ਜਦਿ ਤੇਰਾ ਦਰਸਨੁ ਕੀਆ ਤਬ ਠਾਕੁਰ ਜੀ ਕਹਿਆ ਜਿ ਲਿਆਉ ਧੰਨਾ ਮੁਝ ਕੰਉ ਦੁਧੁ ਦੇਹਿ ਜੁ ਮੈ ਪੀਅਉ ਠਾਕੁਰ ਜੀ ਦੁਧੁ ਪੀਆ ਪੀ ਕਰਿ ਕਿਰਪਾ ਕਰੀ ਕਿਰਪਾ ਨਾਥ ਭਏ ਮੁਝ ਕੰਉ ਕਹਾ ਜਿ ਏ ਧੰਨਾ ਹੰਉ ਤੂਠਾ ਹੰਉ ਕਿਛ ਤੂ ਮਾਗਿ ਲੇਹਿ ਤਬ ਹਮ ਕਹਾ ਜਿ ਜੀ ਜੇ ਤੂ ਤਰੁਠਾ ਹੈ ਤਬ ਈਹਾ ਹੀ ਰਹੁ ਜਾਹਿ ਕਹੀ ਨਾਹੀ ਤਬ ਬ੍ਰਹਮਨਿ ਕਹਿਆ ਜਿ ਧੰਨਾ ਇਬ ਠਾਕੁਰੁ ਕਹਾ ਹੈ ਕਹੈ ਜੀ ਇਬ ਗਊਆਂ ਪੀਛੈ ਖੜਾ ਕੀਆ ਹੈ ਮੈ ਕਹਿਆ ਲਿਆ ਹੰਉ ਜਿ ਤੂ ਈਹਾ ਗਊਆ ਚਰਾਉ॥ ਅਰੁ ਹੰਉ ਈਹਾ ਮੇਰਾ ਗੁਰੂ ਹੈ ਹੰਉ ਉਸੰ ਕਉ ਮਿਲਿ ਆਵਉ॥ ਤਬ ਉਹੁ ਬ੍ਰਹਮਨੁ ਜਿ ਧੰਨੈ ਕਾ ਗੁਰੂ ਥਾ ਸੁ ਧੰਨੇ ਕੰਉ ਉਠਿ ਕਰਿ ਪਾਵਨ ਪੜਿਆ ਜਿ ਧੰਨ ਹੋ ਧੰਨਾ ਜਿਸ ਕੰਉ ਇਉ ਠਾਕੁਰ ਜੀ ਮਿਲਿਆ॥ ਧੰਨਾ ਭਗਤ ਪਰਮੇਸਰ ਕੀ ਨਿਮਿਤਿ ਤੂ ਮੁਝ ਕੰਉ ਭੀ ਦਰਸਨੁ ਦੇਖਾਇ॥ ਠਾਕੁਰ ਜੀ ਕਾ ਏਹ ਦੇਖਣਾ ਤੂ ਮੁਝ ਕੰਉ ਦੇਹਿ ਜਿ ਹੰਉ ਤੇਰਾ ਗੁਰੂ ਹਾ ਤੂ ਮੇਰਾ ਸਿਖ ਹੈ ਤੂ ਤਉ ਠਾਕੁਰ ਕੰਉ ਮਿਲਿਆ ਜਾਇ ਪਰ ਮੁਝ ਕੰਉ ਭੀ ਠਾਕੁਰ ਕਾ ਦਰਸਨ ਦਿਖਲਾਵਹੁ॥ ਤਬ ਧੰਨੇ ਕਹਾ ਜੀ ਗੁਰੂ ਜੀ ਹੰਉ ਏਕ ਬਾਰ ਠਾਕੁਰ ਜੀ ਕੰਉ ਪੁਛਿ ਆਵਉ ਬਹੁੜਿ ਤੁਝ ਕੰਉ ਬੁਲਾਇ ਲੈ ਜਾਉਗਾ ਕਹੈ ਭਲੀ ਬਾਤ ਜਾਈਐ॥ ਜੀ ਤਬ ਧੰਨਾ ਦਉੜਿ ਕਰਿ ਆਇ ਠਾਕੁਰ ਕਿ ਪਗਹੁ ਲਾਗਾ ਤਬ ਠਾਕੁਰ ਕਹਾ ਜਿ ਧੰਨਾ ਆਜੁ

ਤੂ ਪਵਨੁ ਪੜਤਾ ਹੈ ਸਿ ਕਿਉ ਪੜਤਾ ਹੈ ਕਹੈ ਜੀ ਸ੍ਰੀ ਠਾਕੁਰ ਬਲਿਹਾਰ ਜਾਉ ਏਕ ਬੇਨਤੀ ਹੈ ਮੇਰੀ ਜਿ ਤੁਧੁ ਭਾਵੈ ਕਹੈ ਧੰਨਾ ਕਹੁ ਕਹੈ ਜੀ ਮੇਰਾ ਗੁਰੂ ਹੈ ਏਕੁ ਬ੍ਰਹਮਨ ਤੂ ਉਸ ਕੰਓ ਦਰਸਨੁ ਦੇਹਿ ਦੇਆ ਕਰਿ ਕਰਿ ਦਰਸਨੁ ਉਸ ਕੰਉ ਦੀਜੀਐ॥ ਤਬ ਠਾਕੁਰ ਜੀ ਕਹਾ ਜਿ ਹਾ ਹਾ ਧੰਨਾ ਐਸੀ ਬਾਤ ਮਤੁ ਕਹਹੁ ਏਹੁ ਜਿ ਬ੍ਰਹਮਨੁ ਹੈ ਸੁ ਬਾਰਹ ਬਰਸ ਕਾ ਸੇਵਾ ਕਰਤਾ ਹੈ ਪਣੁ ਏਕ ਨਿਮਖ ਏਸੁਕਾ ਆਤਮਾ ਮੇਰੇ ਸਾਥਿ ਨਾਂਹੀ ਰਹਿਆ ਸੋ ਇਹ ਬ੍ਰਹਮਨੁ ਆਤਮੇ ਕਾ ਸੁਧੁ ਨਾਹੀ ਕਸੁਧੁ ਹੈ॥ ਹੰਉ ਕਸੁਧੁ ਆਤਮੇ ਕੰਉ ਕਬਹੂ ਨਹੀ ਮਿਲਤਾ॥ ਜਿਸੁ ਕਾ ਆਤਮਾ ਮੇਰੇ ਅੰਦਰਿ ਆਤਮੇ ਸਾਥਿ ਨਾਹੀ ਰਚਤਾ ਤਿਸੁ ਕੰਉ ਨਾਹੀ ਮਿਲਤਾ ਅਰੁ ਜਿ ਸੁਧ ਆਤਮੇ ਹੈ ਤਿਸ ਕੰਉ ਮੈ ਤਤਕਾਲ ਮਿਲਤਾ ਹੰਉ॥ ਜਿਸਕਾ ਜੀਉ ਮੇਰੇ ਸਾਥਿ ਰਚਤਾ ਹੈ॥ ਤਬ ਧੰਨੇ ਰਹਾ ਜਿ ਠਾਕੁਰੁ ਜੀ ਹਉ ਜੁ ਸਾ ਸੋ ਤੇਰੇ ਭਰਵਾਸੇ ਕਰਿ ਕਰਿ ਬਚਨ ਦੇ ਆਇਆ ਹੰਉ ਜਿਵ ਜਾਣਹਿ ਤਿਉ ਦਰਸਨੁ ਦੀਜੀਐ॥ ਤਬ ਠਾਕੁਰ ਕਹਿਆ ਜਿ ਧੰਨਾ ਇਸਿ ਬਾਤ ਕਾ ਨਾਮੁ ਮਤੁ ਲੇਹਿ ਉਸ ਕੰਉ ਦਰਸਨੁ ਨਾਹੀ ਦੇਣਾ॥ ਤਬ ਠਾਕੁਰ ਕੰਉ ਧੰਨੇ ਕਹਾ ਜਿ ਠਾਕੁਰ ਜੀ ਪਿਛੇ ਰਹੀ ਮੇਰੀ ਬਾਤ ਤੂ ਜਾਨਹਿ ਤੇਰੀਆ ਗਊਆਂ ਜਾਨਹਿ॥ ਹੰਉ ਜਾਇ ਕਰਿ ਉਸ ਹੀ ਬ੍ਰਹਮਨ ਸਾਥਿ ਰਲਤਾ ਹੰਉ ਅਰੁ ਊਹਾ ਹੀ ਜਾਇ ਕਾਸਟ ਲੇਹਿਗੇ ਅਬ ਹੰਊ ਜਾਤਾ ਹੰਊ॥ ਤਬ ਠਾਕੁਰ ਕਹਾ ਜੁ ਰੇ ਇਬ ਬੁਰੀ ਹੋਈ ਏਹੁ ਧੰਨਾ ਅਬ ਬੁਰੀ ਊਪਰਿ ਹੂਆ ਮਤ ਕਬਹੂ ਜਾਇ ਕਾਸਟ ਲੇਇ ਸਮੇਤਿ ਬ੍ਰਹਮਨ ਤਬ ਏਹੁ ਆਤਮੇ ਕਾ ਸੁਧੁ ਅਰ ਹਠੀ ਹੈ ਜੇ ਕਬਹੀ ਕਾਸਟ ਲੇ ਮਰੈ ਤਬ ਬੁਰੀ ਹੋਇ ਮੇਰਾ ਭਗਤੁ ਹੈ ਚਾਹੀਐ ਜਿ ਇਸਕਾ ਕਹਿਆ ਕਰਉ॥ ਤਬ ਠਾਕੁਰ ਜੀ ਦੈਆਲ ਭਏ॥ ਕਿਸੁ ਕੀ ਨਿਆਈ ਦੈਆਲ ਹੂਏ ਧੰਨੇ ਊਪਰਿ ਜਿਉ ਪਿਤਾ ਥੀ ਪੁਤੁ ਕਾਈ ਬਸਤੁ ਮੰਗਤਾ ਹੈ ਅਰੁ ਪਿਤਾ ਨਹੀ ਦੇਤਾ॥ ਤਬ ਉਸੁ ਬਾਲਕ ਕਾ ਅਵਰੁ ਬਲੁ ਕਿਛੁ ਨਾਹੀ ਚਲਤਾ ਉਠਿ ਕਰਿ ਰੋਵਨ ਹੀ ਲਗਤਾ ਹੈ ਡਿਗਿ ਪੜਤਾ ਹੈ ਬਿਲੀਪਾਤ ਕਰਤਾ ਹੈ ਅਵਰੁ ਕਿਛ ਨਾਹੀ ਚਲਤਾ ਅਰੁ ਜਿਉ ਜਿਉ ਓਹੁ ਬਾਲਕ ਰੋਤਾ ਹੈ ਤਿਉ ਤਿਉ ਪਿਤਾ ਕਾ ਹੀਆ ਖਿਸਤਾ ਹੈ ਫਿਰਿ ਉਸ ਕੰਉ ਓਹ ਬਾਤ ਬੁਲਾਇ ਕਰਿ ਦੇਤਾ ਹੈ ਉਹ ਬਾਲਿਕ ਖੁਸੀ ਹੋਤਾ ਹੈ॥ ਤਿਉ ਪਿਤਾ ਪਰਮੇਸਰੁ ਬਾਲਕੁ ਭਗਤੁ ਜਿਉ ਜਿਉ ਕਹਤੇ ਹੈ ਤਿਉ ਤਿਉ ਠਾਕੁਰੁ ਮਾਨਤਾ ਹੈ॥ ਤਬ ਠਾਕੁਰ ਜੀ ਧੰਨਾ ਬੁਲਾਇਆ॥ ਬੁਲਾਇ ਕਰਿ ਧੰਨੇ ਕੰਉ ਕਹਿਆ ਜਿ ਰੇ ਧੰਨਾ ਤੂ ਕਿਉ ਬੁਰਾ ਜੀਉ ਕਰੈ ਥਾ॥

ਕਹੈ ਜੀ ਜਿ ਕਿਛ ਤੂ ਕਰਹਿ ਸੁ ਹੋਇ ਠਾਕੁਰ ਜੀ ਹਮ ਕਹੈ ਜੀ ਤੂ ਉਪਰਿ ਜੀਉ ਬੁਰਾ ਕਰਿ ਸਕਹ ॥ ਤਬ ਠਾਕੁਰ ਕਹਾ ਜਿ ਜਾਹਿ ਧੰਨਾ ਉਸ ਕੰਉ ਨਾ ਦਰਸਨ ਥਾ ਦੇਣਾ ਪਣੁ ਤੇਰੇ ਲੀਐ ਉਸ ਕਉ ਦਰਸਨੁ ਦੀਆ ਉਸ ਕੰਉ ਜਾਇ ਕਰਿ ਬੁਲਾਇ ਲੈ ਆਉ ॥ ਤਬ ਧੰਨਾ ਹਰਖਮਾਨੁ ਹੋਇ ਕਰਿ ਉਸ ਕੰਉ ਬੁਲਾਇ ਲੈ ਆਇਆ ਉਸ ਕੰਉ ਭੀ ਦਰਸਨੁ ਠਾਕੁਰ ਜੀ ਧੰਨੇ ਕੇ ਪੀਛੈ ਦੀਆ। ਤਬ ਧੰਨੈ ਕੰਉ ਠਾਕੁਰ ਜੀ ਕਹਾ ਜਿ ਧੰਨਾ ਕਲੀ ਕਾਲ ਮਹਾ ਕਠਨੁ ਮੈ ਕੀਆ ਹੈ ਈਹਾ ਸਾਵਧਾਨੁ ਰਹਿਆ ਮੇਰਾ ਬਣਤਾ ਨਾਹੀ ਅਬ ਤੂ ਜਾਹਿ ਅਰਾਧਿਹਿਗਾ ਤਉ ਮੈ ਤੇਰੇ ਸਾਥਿ ਹੋਵਉਗਾ ਤੁਮ ਅੰਤਹਿ ਕਰਨ ਮੇਰਾ ਧਿਆਨ ਕਰੀਅਹੁ ॥ ਤਬ ਧੰਨੇ ਏਕ ਪ੍ਰਸਨੁ ਕਹਿਆ ਜਿ ਏਹ ਠਾਕੁਰੁ ਜੀ ਏਹ ਜੀ ਤੇਰੇ ਹੈ ਦਿਖਾਇ ਨਾ ਜੀਅ ਕੀ ਕਹਤੇ ਹੈ ਜਿ ਠਾਕੁਰ ਪ੍ਰਤਪਾਲ ਆਪਿ ਕਰਤਾ ਹੈ ਦੇਤਾ ਲੈਤਾ ਠਾਕੁਰੁ ਹੈ ਇਤਨੇ ਤਉ ਜੀਆ ਪਣੁ ਤੂ ਇਤਨਿਆ ਕੰਉ ਕਿਉ ਕਰਿ ਪ੍ਰਤਪਾਲ ਕਰਤਾ ਹੈ ਤਬ ਠਾਕੁਰ ਜੀ ਕਹਾ ਜਿ ਧੰਨਾ ਮੁੰਦ੍ਰ ਅਖੀ ਧਿਆਨ ਕੇ ਵਿਖੈ ਹੋਹੁ ॥ ਤਬ ਧੰਨੇ ਨੇਤ੍ਰ ਮੁੰਦੇ ਧਿਆਨ ਕੇ ਬਿਖੈ ਹੋਇ ਖੜਾ ਹੂਆ ॥ ਤਬ ਜਦਿ ਧਿਆਨੁ ਕਰਿ ਕਰਿ ਦੇਖੈ ਤਉ ਚਉਰਾਸੀਹ ਲਾਖ ਜੀਆ ਕੀ ਜੂਨਿ ਜਿਤਨੀ ਹੈ ਇਤਨੇ ਜੀਅ ਸਾਥਿ ਠਾਕੁਰੁ ਹੈ ਕਿਉ ਕਰਹੈ ਕਿਸਕੀ ਨਿਆਈ ਜਿਉ ਜੀਅ ਜੀਅ ਜਾਇ ਬਜਾਇ ਸਾਥ ਪਛਾਣ ਹੈ ਤਿਉ ਸਭਨਾਹ ਜੀਅਹੁ ਸਾਥਿ ਠਾਕੁਰ ਹੈ ਖਾਲੀ ਕੋਈ ਨਾਹਿ ਪੂਰਨ ਬ੍ਰਹਮੁ ਕਉ ਦ੍ਰਿਸਟਿ ਪਰਿਆ ਸਭਨਹੁ ਘਰਹੁ ਕੀ ਲਾਗਾ ਬੂਝਨੇ। ਠਾਕੁਰੁ ਸਦਾ ਸਰਬਦਾ ਸੰਗਿ ਹੀ ਹੈ ਪਣ ਧੰਨੇ ਕੰਉ ਸੰਤੋਖ ਕਰਿ ਮਤਿ ਸੰਪੂਰਨੁ ਦੇ ਕਰਿ ਆਤਮ ਦ੍ਰਿਸਟੀ ਧੰਨੇ ਕਉ ਕਹਿ ਕਰਿ ਸ੍ਰੀ ਠਾਕੁਰ ਜੀ ਬਿਦਾ ਭਏ ਬੈਕੁੰਠ ਕਉ ਰਮੈ॥

ਬੋਲਹੁ ਰਾਮ ਬੋਲਹੁ ਰਾਮ ਬੋਲਹੁ ਰਾਮ
ਧੰਨਿ ਰਾਮ ਧਨ ਸਾਧ ਸੰਤਪਨਿ
ਧੰਨਾ ਭਗਤ ਜਿਸਕੇ ਤਾਈ
ਵਿਦਵਾਨ ਦਰਸਨੁ ਠਾਕੁਰ ਜੀ ਦੀਆ
ਬੋਲਹੁ ਰਾਮ ਰਾਮ ਰਾਜਾ ਰਾਮ
ਸ੍ਰੀ ਸਤਿ ਗੋਬਿੰਦ ਕਉ ਨਮਸਕਾਰੁ
ਬਾਬੇ ਨਾਨਕ ਕਉ ਨਮਸਕਾਰੁ
ਸਕਲ ਸਾਧੂਆਂ ਕਉ ਨਮਸਕਾਰੁ
ਸਗਲ ਸਗਤੀ ਕਉ ਨਮਸਕਾਰ ॥5॥1॥

# ਰਾਘਵ ਦਾਸ, ਭਗਤ ਮਾਲ, 1660 ਈ.

ਰਾਘੋ/ਰਾਘਵ ਦਾਸ ਦਾਦੂ ਸੰਪ੍ਰਦਾਇ ਦੇ ਸੰਤ ਹਰਿ ਦਾਸ ਦੇ ਚੇਲੇ ਸਨ[1]। ਇਨ੍ਹਾਂ ਦੀ ਭਗਤ ਮਾਲ ਰਾਜਿਸਥਾਨ ਪ੍ਰਾਚਯ ਵਿਦਿਆ ਸ਼ੋਧ ਪ੍ਰਤਿਸਠਾਨ ਜੋਧ ਪੁਰ ਨੇ ਪ੍ਰਕਾਸ਼ਿਤ ਕੀਤੀ ਹੈ।

ਇਸ ਵਿਚ ਦਾਦੂ ਪੰਥੀ, ਮੁਸਲਿਮ ਸੰਤਾਂ, ਚਾਰਣਾਂ ਤੇ ਗੁਰੂ ਨਾਨਕ, ਕਬੀਰ, ਆਦਿ ਦਾ ਵੇਰਵਾ ਵੀ ਮਿਲਦਾ ਹੈ। ਇਉਂ, ਇਹ ਨਾਭਾ ਦਾਸ ਵਾਲੀ ਭਗਤ ਮਾਲ ਤੋਂ ਕਾਫੀ ਵੱਡੀ ਹੈ। ਇਸ ਦੇ ਕਰਤਾ ਦਾ ਨਜ਼ਰੀਆ ਨਾਭਾ ਦਾਸ ਤੋਂ ਉਲਟ ਵਧੇਰੇ ਕਰਕੇ ਵੈਸ਼ਣਵ ਭਗਤਾਂ ਦੇ ਉਲੇਖ ਤਕ ਹੀ ਸੀਮਤ ਨਹੀਂ, ਸਗੋਂ ਜ਼ਿਆਦਾ ਉਦਾਰ ਤੇ ਵਿਸ਼ਾਲ ਹੈ।

**ਸੰਬਤ. ਸਤ੍ਰਹ ਸੋ ਸਤ੍ਰਹੌਤਰਾ, ਸ਼ੁਕਲ ਪਖ ਸਨਿਬਾਰ।**
**ਤਿਥਿ ਤ੍ਰਿਤੀਯਾ ਅਸਾੜ ਕੀ, ਰਾਘੌ ਕੀਯੌ ਬਿਚਾਰ।-19[2]**

ਅਨੁਸਾਰ ਇਸ ਦਾ ਰਚਨਾਕਾਲ 1717 ਸਮਝਿਆ ਗਿਆ ਹੈ। ਇਸ ਨਾਲ ਦਾਦੂ ਪੰਥੀ ਸਵਾਮੀ ਮੰਗਲਦਾਸ ਵੀ ਸਹਿਮਤ ਹਨ[3]। ਇਸ ਦੇ ਕੋਈ 555 ਛੰਦ ਹਨ। ਇਸ ਦੀਆਂ ਹੱਥ ਲਿਖਤਾਂ (ਜੋਧਪੁਰ 28000-1904, 11644-1787, 31071-1904) ਹਨ।

ਇਸ ਰਚਨਾ ਵਿਚਲੀ ਸਾਮਗਰੀ (ਖਾਸ ਕਰਕੇ ਰਾਮਾਨੁਜ, ਵਿਸ਼ਣੂ ਸਵਾਮੀ, ਮਾਧਵ, ਨਿੰਬਾਰਕ ਸੰਪ੍ਰਦਾਵਾਂ) ਨਾਭਾ ਦਾਸ ਦੀ ਭਗਤਮਾਲ ਨਾਲ ਮੇਲ ਖਾਂਦੀ ਹੈ। ਦਾਦੂ, ਗੁਰੂ ਨਾਨਕ, ਕਬੀਰ, ਨਿਰੰਜਨੀ ਪੰਥ ਬਾਰੇ ਇਸ ਵਿਚ ਜ਼ਿਆਦਾ ਵਿਸਤਾਰ ਹੈ। ਰਾਘੋ ਦਾਸ ਨੇ ਧੰਨਾ ਭਗਤ ਬਾਰੇ ਸੰਤਾਂ ਨੂੰ ਕਣਕ ਦਾ ਬੀਜ ਖੁਆ ਕੇ ਬਿਨ ਬੀਜ ਫਸਲ ਉਗ ਪੈਣ ਦੀ ਕਥਾ ਲਈ ਹੈ[4]। ਇਹੀ ਕਥਾ ਨਾਭਾ ਦਾਸ ਨੇ ਵੀ ਲਈ ਹੈ। ਜਾਪਦਾ ਹੈ ਕਿ ਇਹ ਕਥਾ ਤਤਕਾਲੀ ਸਮੇਂ ਵਿਚ ਕਾਫੀ ਪ੍ਰਚਲਤ ਸੀ ਜਿਸ ਨੂੰ ਦਾਦੂ ਪੰਥੀ ਰਾਘੋਦਾਸ ਨੇ ਆਪਣੇ ਮਤ ਦੇ ਪ੍ਰਚਾਰ ਤੇ ਪ੍ਰਸਾਰਣ ਲਈ ਵਰਤਿਆ।

# ਟਿੱਪਣੀਆਂ ਤੇ ਹਵਾਲੇ

1. ਰਾਘੋ ਦਾਸ, ਭਗਤ ਮਾਲ, ਰਾਜਸਥਾਨ ਪ੍ਰਾਚਯ ਵਿਦਯਾ ਸ਼ੋਧ ਪ੍ਰਤਿਸਠਾਨ, ਜੋਧਪੁਰ, 1965 ਛੰਦ 548, ਪੰਨਾ 245
2. ਉਹੀ, ਛੰਦ 19, ਪੰਨਾ 246.
3. ਲਾਲਤਾ ਪ੍ਰਸਾਦ ਦੂਬੇ, ਹਿੰਦੀ ਭਕਤ ਵਾਰਤਾ ਸਾਹਿਤਯ, ਪੰਨਾ 93
4. ਭਗਤ ਮਾਲ, ਪੰਨਾ 63

# ਪਾਠ

**ਛਪੈ 63**

ਸੰਤਨ ਕੈ ਮੁਖ ਨਾਂਖਿ ਕੈ, ਧਨੈ ਖੇਤ ਗੋਹੂੰ ਲੁਣੇ।
ਬੀਜ ਬਾਂਹਣੋਂ ਲਗਯੋ, ਸਾਧ ਭੁਖੇ ਚਲਿ ਆਯੇ।
ਮਗਨ ਭਯੋ ਮਨ ਮਾਂਹਿ, ਸਬੈ ਗੋਹੂੰ ਬਰਤਾਯੇ ।
64/ ਮਾਤ ਪਿਤਾ ਤੈਂ ਡਰਤ, ਰਿਕਤ ਊਂਮਰਾ ਕਢਾਯੇ ।
ਭਕਤ ਭਾਵ ਸੌਂ ਭਜੇ, ਔਰ ਤੈਂ ਬਧੇ ਸਵਾਯੇ ।
ਰਾਘੋ ਅਤਿ ਅਚਿਰਜ ਭਯੋ, ਬਿਨ ਬਾਹੇਂ ਨਿਪਜੇ ਸੁਣੇ ।
ਸੰਤਨ ਕੇ ਮੁਖਿ ਬਾਹਿ ਕੈਂ, ਧਨੋਂ ਖੇਤ ਗੋਹੂੰ ਲੁਣੇ ।-137

**ਮਨਹਰ ਛੰਦ**

ਗਾੜੋ ਭਰਯੋਂ ਬੀਜ ਬੀਚਿ ਸੰਤਨ ਕੌ ਬਾਂਟਿ ਦਯੋ,
ਐਸੋ ਰਹਯੋਂ ਧਯਾਂਨ ਤਿਹੂੰ ਲੋਕ ਧਨਾ ਜਾਟ ਕੌ ।
ਪਾਰੋਸੀ ਕੈ ਖੇਤ ਕੌ ਕਰਾਰ ਕੀਨਹੋਂ ਹਾਰਿਨ ਸੂੰ,
ਹਾਥ ਮਾਰਿ ਲਯੋ ਜਨ ਕੌਲ ਕੀਯੋ ਕਾਟ ਕੌ।
ਗੇਹੂੰ ਲਗੇ ਠੌਰ ਕਛੂ ਵੋਰਨ ਕੌ ਨਾਂਹੀ ਔਰ,
ਊਮਰਾ ਕਠਾਏ ਡਰ ਮਾਨਯੋਂ ਰਾਜ ਹਾਟ ਕੌ ।
ਰਾਘੋ ਕਹੈ ਖੇਤ ਹਰਿ ਹੇਤ ਅਤਿ ਨੀਪਜਯੋਂ ਜੁ,
ਦਿਨ ਦਿਨ ਬਢਤ ਪ੍ਰਵਾਹ ਪੁਨਿ ਠਾਠ ਕੌ ।-138

# ਪ੍ਰੇਮ ਅੰਬੋਹ ਪੋਥੀ, 1693 ਈ.

ਪ੍ਰੇਮ ਅੰਬੋਹ/ਅੰਬੋਧ ਜਾਂ ਪਰਚੀਆਂ ਪ੍ਰੇਮ ਭਗਤਾਂ ਕੀਆਂ ਵਿਚ 16 ਭਗਤਾਂ ਦੀਆਂ ਪਰਚੀਆਂ ਅੰਕਿਤ ਹਨ। ਇਨ੍ਹਾਂ ਵਿਚੋਂ ਕਬੀਰ, ਧੰਨਾ, ਤ੍ਰਿਲੋਚਨ, ਨਾਮਦੇਵ, ਜੈਦੇਵ, ਰਵਿਦਾਸ, ਮੀਰਾਂ, ਕਰਮਾਬਾਈ, ਪੀਪਾ, ਸੇਨ, ਸਧਨਾ ਮੱਧਕਾਲੀ ਅਤੇ ਬਾਲਮੀਕ, ਸੁਖਦੇਵ, ਬਧਕ, ਧ੍ਰੂ, ਪ੍ਰਹਿਲਾਦ ਪੌਰਾਣਿਕ ਹਨ। ਇਸ ਦਾ ਰਚਨਾ ਕਾਲ 1750/1693 ਈ. ਦਿੱਤਾ ਗਿਆ ਹੈ[1]।

ਇਸ ਦੀਆਂ ਮੁੱਢਲੀਆਂ ਹੱਥ ਲਿਖਤਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ 810 (1763), ਐਸ. ਐਚ. ਆਰ. 2317 (1772), ਐਸ. ਐਚ. ਆਰ.- 1737 (1785), ਆਦਿ ਹਨ।

ਇਸ ਨੂੰ ਗੁਰੂ ਗੋਬਿੰਦ ਸਿੰਘ ਨਾਲ ਸੰਬੰਧਿਤ ਕੀਤਾ ਗਿਆ ਹੈ[2]। ਇਸ ਗੱਲ ਦਾ ਸੰਬੰਧ ਇਸ ਦੀ ਮੰਨਤਾ ਨਾਲ ਹੈ। ਇਸ ਦਾ ਕਰਤ੍ਰਿਤਵ ਸੰਦਿਗਧ ਹੈ, ਭਾਵੇਂ ਇਸ ਵਿਚ ਕੇਵਲ ਦਾਸ ਦਾ ਨਾਂ ਵੀ ਮਿਲਦਾ ਹੈ[3]।

ਇਸ ਵਿਚ ਭਾਵੇਂ ਪ੍ਰੇਮ ਭਗਤੀ ਨੂੰ ਮੁੱਖ ਰੱਖਿਆ ਗਿਆ ਹੈ, ਪਰ ਇਸ ਵਿਚ ਗਿਆਨ, ਯੋਗ ਮਾਰਗ ਤੇ ਅਦ੍ਵੈਤ ਉੱਪਰ ਵੀ ਜ਼ੋਰ ਹੈ। ਇਸ ਦਾ ਕਰਤਾ ਭਗਵਾਨ ਦੇ ਕ੍ਰਿਸ਼ਣ-ਰੂਪ ਵੱਲ ਝੁਕਾਅ ਰੱਖਦਾ ਹੈ।

ਪਰਚੀ ਕਬੀਰ ਜੀ ਕੀ ਤੋਂ ਬਾਅਦ ਇਸ ਰਚਨਾ ਵਿਚ ਪਰਚੀ ਧੰਨੇ ਜੀ ਕੀ ਹੈ। ਇਸ ਵਿਚੋਂ ਇਹ ਸਾਮਗਰੀ ਮਿਲਦੀ ਹੈ—

ਬਿਪ੍ਰ ਤ੍ਰਿਲੋਚਨ ਠਾਕੁਰ ਪੂਜਾ ਕਰਦਾ ਸੀ। ਧੰਨੇ ਨੇ ਉਸ ਤੋਂ ਠਾਕੁਰ ਦੀ ਮੰਗ ਕੀਤੀ।

ਬਹੁਤ ਤਰਲੇ ਕਢਵਾ ਕੇ ਬਿਪ੍ਰ ਨੇ ਠਾਕੁਰ ਧੰਨੇ ਨੂੰ ਦੇ ਦਿੱਤਾ।

ਧੰਨੇ ਨੇ ਠਾਕੁਰ ਨੂੰ ਭੋਗ ਲਵਾਉਣ ਲਈ ਬਹੁਤ ਯਤਨ ਕੀਤੇ।

ਅਖੀਰ ਆਤਮ ਘਾਤ ਦੀ ਧਮਕੀ ਤੋਂ ਠਾਕੁਰ ਨੇ ਉਸ ਨੂੰ ਦਰਸ਼ਨ ਦਿੱਤੇ।

ਧੰਨੇ ਤੇ ਠਾਕੁਰ ਨੇ ਆਪੋ ਵਿਚ ਪ੍ਰੇਮ ਭਗਤੀ ਦਾ ਪ੍ਰਗਟਾਅ ਕੀਤਾ।

ਅਖੀਰ ਠਾਕੁਰ ਨੇ ਧੰਨੇ ਦੀਆਂ ਗਊਆਂ ਚਾਰੀਆਂ ਅਤੇ ਉਸ ਦੀ ਪੈਜ ਰੱਖੀ।

ਪੰਜਾਬ ਦੇ ਸਾਹਿਤ ਵਿਚ ਭਾਈ ਗੁਰਦਾਸ ਤੋਂ ਬਾਅਦ ਇਸ ਰਚਨਾ ਦੇ ਕਰਤਾ ਨੇ ਇਹ ਸਾਖੀ ਆਪਣੀ ਮੰਨਤਾ ਲਈ ਵਰਤੀ ਹੈ। ਜਾਪਦਾ ਹੈ ਕਿ ਇਹ ਪੰਜਾਬ ਦੇ ਲੋਕਾਂ ਵਿਚ ਜ਼ਿਆਦਾ ਪ੍ਰਚਲਤ ਸੀ।

## ਟਿੱਪਣੀਆਂ ਤੇ ਹਵਾਲੇ

1. **ਪ੍ਰੇਮ ਅੰਬੋਧ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989 ਪੰਨਾ 228
2. **ਉਹੀ**, ਪੰਨਾ 2
3. **ਉਹੀ**, ਪੰਨਾ 3

# ਪਾਠ

## ੧ਓ ਪਰਚੀ ਧੰਨੇ ਜੀ ਕੀ

ਚੌਪਈ ॥ ਬਿਪ੍ਰ ਤ੍ਰਿਲੋਚਨ ਪ੍ਰੀਤ ਲਗਾਈ ॥
ਸੇਵਾ ਪੂਜਾ ਤਿਸੁ ਮਨਿ ਭਾਈ॥
ਜਾਇ ਸਰੋਵਰ ਕਰਿ ਇਸਨਾਨਾ ॥
ਸੇਵਾ ਠਾਕੁਰ ਕਰੈ ਪ੍ਰਧਾਨਾ॥
ਧੂਪ ਦੀਪ ਨਈਵੇਦ ਚੜ੍ਹਾਵੈ॥
ਮੁਰਲੀ ਘੰਟਾ ਨਾਦੁ ਵਜਾਵੈ॥
ਧੰਨਾ ਤਹਾ ਜਾਟ ਕੋ ਬਾਲਕੁ॥
ਤਾ ਕੈ ਨਿਕਟਿ ਗਊ ਸੁਤਾ ਚਰਾਵਕੁ॥
ਤਾ ਕਉ ਨਾਦੁ ਕਾਨ ਤਿਸੁ ਪਰੈ॥
ਪ੍ਰੇਮ ਕੇ ਬਸਿ ਹੋਇ ਧੀਰੁ ਨ ਧਰੈ॥1॥

ਸੋਰਠਾ॥ ਸੁਨਤ ਨਾਦ ਸੋ ਕਾਂਨ ਮ੍ਰਿਗ ਜਿਉ ਛਕ ਵਹ ਜਾਵਈ॥
ਬਿਆਕੁਲ ਹੋਇ ਪਰਾਨ ਆਇ ਠਾਢਾ ਤਹਾ ਹੋਇ ਰਹੈ॥1॥

ਚੌਪਈ॥ ਇਕ ਟਕ ਜਾਇ ਦਰਸ਼ਨ ਮੈ ਲਾਵੈ॥
ਤਨ ਮਨ ਕੀ ਸੋ ਸੁਧਿ ਬਿਸਰਾਵੈ॥
ਤ੍ਰਿਲੋਚਨ ਪੂਜਾ ਕਰਿ ਘਰਿ ਜਾਈ॥
ਪ੍ਰੇਮ ਮਗਨ ਤਹ ਧੰਨਾ ਰਹਾਈ॥
ਪ੍ਰੇਮ ਕੈ ਬਸਿ ਹੋਇ ਸਰਧਾ ਧਾਰਿ॥
ਮੈ ਭੀ ਸੇਵਾ ਕਰਉ ਮੁਰਾਰੀ॥
ਜਬ ਆਇ ਤ੍ਰਿਲੋਚਨ ਪੂਜਾ ਕਰੈ ॥
ਤਬ ਧੰਨਾ ਆਇ ਠਾਢਾ ਹੋਇ ਰਹੈ॥
ਇਕ ਠਾਕੁਰੁ ਤਿਸ ਤੇ ਓਹੁ ਮਾਗੈ॥
ਤਾ ਤੇ ਉਸ ਕਾ ਕਛੁ ਨ ਖਾਗੈ॥2॥

ਦੋਹਰਾ॥ ਜੋ ਠਾਕੁਰ ਦੇ ਲੈ ਪੂਜ ਕੈ ਕਰੈ ਜਨਮੁ ਸਕਾਰਥੁ ਕੋਇ॥
ਤਿਸੁ ਜੇਵਡੁ ਸੰਸਾਰ ਮਹਿ ਕੋ ਕੋ ਪਰਉਪਕਾਰੀ ਹੋਇ॥1॥
ਚੌਪਈ॥ ਗਰਿ ਡਾਰਿ ਮਦੂਰਾ ਪੈਰੀ ਪਰੈ॥
ਕਾਢਿ ਦਾਤ ਬਹੁ ਬਿਨਤੀ ਕਰੈ॥
ਰੁਦਨੁ ਕਰੈ ਅਉ ਅਤਿ ਬਿਲਲਾਈ॥
ਝਰਿ ਆਸੂ ਪਰਵਾਹੁ ਬਹਾਈ॥
ਕਬਹੂ ਊਭਾ ਹੋਇ ਕਰੈ ਸਲਾਮੁ॥
ਕਬਹੂ ਪਕਰਿ ਪਗ ਮੰਗੈ ਇਨਾਮੁ॥
ਕਹੈ ਜੁ ਠਾਕੁਰ ਤੁਮ ਤੇ ਪਾਵਉ॥
ਅਉ ਕਰਿ ਸੇਵਾ ਪੁਨਿ ਤਿਸੈ ਰੀਝਾਵਉ॥
ਜੋ ਕਿਛੁ ਹੋਵੈ ਲਾਭੁ ਮੁਝ ਤਾਈ॥
ਸੋ ਤੁਮ ਤੇ ਨਹੀ ਰਖਉ ਦੁਰਾਈ॥3॥
ਦੋਹਰਾ॥ ਤ੍ਰਿਲੋਚਨ ਜੀਅ ਵੀਚਾਰਿਆ ਇਹੁ ਬਾਲਕੁ ਜਾਤਿ ਗਵਾਰ॥
ਬਾਲਕ ਤ੍ਰੀਆ ਗਵਾਰ ਹਠੁ ਕਿਉ ਕਰਿ ਜਾਇ ਨਿਵਾਰਿ॥੧॥
ਚੌਪਈ॥ ਤਬ ਤ੍ਰਿਲੋਚਨ ਕੀਓ ਬਖਿਆਨਾ॥
ਸੁਨਿ ਧੰਨਾ ਤੂੰ ਆਹਿ ਨਿਦਾਨਾ॥
ਤੁਝ ਤੇ ਠਾਕੁਰ ਸੇਵਾ ਨ ਹੋਈ॥
ਇਸ ਖਿਆਲ ਨ ਪਰਹੁ ਹਸਗੁ ਸਭੁ ਕੋਈ॥
ਤਬ ਧੰਨੈ ਹੀਏ ਆਹਿ ਨਿਕਾਲਾ॥
ਖਾਇ ਪਛਾਰ ਪਰਿਓ ਧਰਿ ਬਾਲਾ॥
ਫਿਰੇ ਤਿਵਰ ਦੰਦਨੁ ਤਿਸੁ ਪਰੀ॥
ਪ੍ਰਾਨ ਕੋ ਅੰਤਿ ਭਇਓ ਤਿਸੁ ਘਰੀ॥
ਤਬ ਤ੍ਰਿਲੋਚਨ ਮਨਿ ਦਇਆ ਜਨਾਈ॥
ਦੰਦਨੁ ਤੋਰ ਮੁਖਿ ਨੀਰੁ ਚੁਆਈ॥4॥
ਦੋਹਰਾ॥ ਤ੍ਰਿਲੋਚਨ ਕਾਨ ਕਉ ਲਾਗਿ ਕੈ ਕਹਿਓ ਊਚੇ ਟੇਰ ਪੁਕਾਰ॥
ਮੈ ਤੁਹਿ ਠਾਕੁਰੁ ਦੇਤ ਹਉ ਤੂ ਉਠਿ ਬੈਠ ਸਮਾਰ॥1॥
ਚੌਪਈ॥ ਸੁਨਤ ਸਬਦ ਧੰਨਾ ਉਠਿ ਬੈਠਾ॥
ਮਾਨੋ ਲਛਮਨ ਮੁਖਿ ਅੰਮ੍ਰਿਤੁ ਪੈਠਾ॥
ਮੁਖਿ ਕਉ ਪੋਛਿ ਹੀਏ ਮਹਿ ਲਾਇਆ॥
ਇਕੁ ਠਾਕਰੁ ਘਰ ਮਾਹਿ ਬਤਾਇਆ॥

ਅਤਿ ਸੁੰਦਰ ਇਨ ਤੇ ਹੈ ਬਡਾ॥
ਤਾ ਤੇ ਮੈ ਘਰ ਮੈ ਹੈ ਛਡਾ॥
ਤੂ ਲੇ ਰਾਖੁ ਇਹੁ ਆਸਣੁ ਮੇਰਾ॥
ਮੈ ਆਨਿ ਦੇਉ ਠਾਕੁਰੁ ਇਹ ਬੇਰਾ॥
ਅਤਿ ਸੁੰਦਰ ਤਿਸੁ ਘਰ ਇਕੁ ਪਾਥਰੁ॥
ਧੰਨੈ ਆਨਿ ਦੀਓ ਸੋ ਤਾਥਰੁ॥5॥

ਦੋਹਰਾ॥ ਧੰਨਹਿ ਪਾਥਰੁ ਦੇਇ ਕੈ ਤ੍ਰਿਲੋਚਨੁ ਗਇਓ ਬਿਦੇਸ॥
ਤਾ ਕਉ ਤਿਸਹੀ ਕਾਲ ਮਹਿ ਕਿਨੀ ਆਨਿ ਦੀਓ ਸੰਦੇਸੁ॥1॥

ਚੌਪਈ॥ ਜਬ ਠਾਕੁਰ ਧੰਨੈ ਨੇ ਪਾਵਾ॥
ਮਨੁ ਤਨੁ ਮਗਨ ਹੋਇ ਤਬ ਆਵਾ॥
ਜੁਆਰੀ ਧਨ ਜਿਉ ਹਾਰਿਓ ਪਾਇਆ॥
ਮਾਨੋ ਸੂਰੁ ਜੀਤ ਰਣੁ ਆਇਆ॥
ਜਿਵ ਸਾਧਨ ਤੇ ਸਿਧ ਹੋਇ ਆਵੈ॥
ਅਉ ਬਿਰਧ ਅਵਸਥਾ ਸੁਤੁ ਕੋਊ ਪਾਵੈ॥
ਜੈਸੇ ਫਿਰਿ ਪਰਵਾਨਾ ਆਮਲ ਪਾਇਆ॥
ਮਨੁ ਗਇਓ ਪਵਾਰਿ ਫੇਰਿ ਜੀਉ ਆਇਆ॥
ਕੁਮਲਾਨੀ ਸਾਖ ਮੇਘੁ ਬਰਖਾਨਾ॥
ਜਗਿਆਸੀ ਕਾਨ ਮਨੋ ਪਰਿਓ ਗਿਆਨਾ॥੬॥

ਦੋਹਰਾ ॥ ਧੰਨੈ ਮਨੁ ਮਾਨੇ ਸੀਪੁ ਥਾ ਸੁਆਤ ਬੂੰਦ ਹਰਿ ਆਹਿ ॥
ਤਾ ਕਉ ਭੇਟਤ ਸਾਤਿ ਸਰਿ ਡੁਬਕੀ ਲੀਨੀ ਤਾਹਿ ॥1॥

ਚੌਪਈ ॥ ਪਾਇਓ ਠਾਕੁਰੁ ਸਾਤਿ ਨ ਪਾਈ ॥
ਤਾ ਸੇਵਾ ਕੀ ਰੁਚਿ ਉਪਜਾਈ ॥
ਲਿਆਉ ਜਾ ਬਛਰਾ ਜਹ ਚਰੈ ॥
ਤਹ ਇਕੁ ਸੁਭਗੁ ਸਰੋਵਰੁ ਰਹੈ ॥
ਕਰਿ ਇਸਨਾਨ ਤਿਨ ਤਿਸਹਿ ਨਵਾਇਆ ॥
ਦੇ ਚਉਕਾ ਬਸਤ੍ਰ ਬੇਛਾਇਆ ॥
ਪ੍ਰੇਮ ਸਿਉ ਪੋਛਿ ਉਪਰਿ ਲੇ ਰਾਖਾ॥
ਕਰਿ ਨਮਸਕਾਰੁ ਪੁਨਿ ਧੰਨੈ ਭਾਖਾ॥
ਇਹੁ ਰੋਟੀ ਮਾਤ ਪ੍ਰਾਤ ਮੁਹਿ ਦੀਨੀ ॥
ਸੋ ਤੁਮ ਭੋਗਹੁ ਠਾਕੁਰ ਪਰਬੀਨੀ ॥7॥

ਦੋਹਰਾ ॥ ਮੈ ਅਜਾਨੁ ਜਾਨਉ ਨਹੀ ਸੇਵਾ ਤੋਹਿ ਅਪਾਰ ॥
ਦੀਨ ਛੀਨ ਗਥਹੀਨ ਜਾਂਨ ਕਰਿ ਸਰਧਾ ਰਾਖੁ ਮੁਰਾਰ ॥1॥
ਚੌਪਈ ॥ ਮੈ ਅਜਾਨੁ ਤੁਹਿ ਸੇਵ ਨ ਜਾਨਉ ॥
ਤਾ ਤੇ ਤੇਰੈ ਮਨਿ ਨਹੀ ਮਾਨਉ ॥
ਮੈ ਬਾਲਕੁ ਤੂ ਠਾਕਰੁ ਮੋਰਾ ॥
ਜਨਮ ਜਨਮ ਮੈ ਸੇਵਕੁ ਤੋਰਾ ॥
ਸੋਈ ਠਾਕੁਰੁ ਠਕੁਰਾਈ ਜਾਨੈ ॥
ਪਤਤਨਿ ਪਤਿਤਾਈ ਚਿਤ ਨ ਆਨੈ ॥
ਪਤਿਤ ਉਧਾਰਨ ਬਿਰਦੁ ਵਡਿਆਈ ॥
ਆਦਿ ਜੁਗਾਦੀ ਪੈਜ ਰਖਾਈ ॥
ਜੋ ਅਪਰਾਧ ਦੇਖੋ ਮੋ ਮਾਹ॥
ਸੋ ਕਿਰਪਾ ਕਰਿ ਛਿਮਾ ਕਰਾਹੁ ॥5॥ (8)
ਦੋਹਰਾ ॥ ਜੋ ਜੋ ਅਉਗਨ ਮੁਝਿ ਮੈ ਸਭ ਬਖਸ ਗੁਪਾਲ ॥
ਆਪਨੀ ਓਰ ਨਿਹਾਰੀਏ ਖਾਇਏ ਪਾਕੁ ਦਇਆਲ ॥1॥
ਚੌਪਈ ॥ ਧੁਨਿ ਧੰਨੇ ਕੈ ਮਨਿ ਐਸੀ ਆਈ ॥
ਬਿਨੁ ਧੂਪ ਦੀਪ ਠਾਕੁਰ ਰੇਸਾਈ॥
ਲੇ ਕਾਸਟ ਤਿਨ ਅਗਨਿ ਉਪਾਇਆ ॥
ਸੋਰਭ ਲਕਰੀ ਜਾਰਿ ਧੂਪਾਇਆ ॥
ਦੀਪਕ ਤੁਛ ਜੁਆਲਾ ਇਵ ਜਾਨੀ ॥
ਤਾਹਿਉ ਪੇਛ ਬਹੁ ਅਗਨਿ ਜਰਾਨੀ ॥
ਤਉ ਠਾਕੁਰ ਰੋਟੀ ਨਹੀ ਖਾਵੈ ॥
ਅਤਿ ਆਤੁਰੁ ਧੰਨਾ ਬਿਲਲਾਵੈ ॥
ਜੋਈ ਕਪਟੁ ਤ੍ਰਿਲੋਚਨ ਕੀਨਾ ॥
ਹੀਐ ਸੂਧੇ ਧੰਨੇ ਨਹੀ ਚੀਨਾ ॥9॥
ਦੋਹਰਾ ॥ ਪਾਥਰ ਸਭ ਕੋ ਪੂਜਈ ਅੰਧੇ ਮੁਗਧ ਅਗਿਆਨ ॥
ਤਾ ਪਾਥਰ ਮਹਿ ਬ੍ਰਹਮੁ ਜੋ ਵਿਰਲਾ ਲਏ ਪਛਾਨ ॥1॥
ਚੌਪਈ ॥ ਹੇ ਠਾਕੁਰ ਕਿਉ ਭੋਗ ਨ ਖਾਹੀ ॥
ਰੂਖੀ ਰੋਟੀ ਚਿਤਿ ਨ ਪਾਹੀ ॥
ਬੇਰ ਭੀਲਨੀ ਕੇ ਮੀਠੇ ਲਗਾਨੇ ॥
ਬਿਪ ਕੇ ਤੰਦੁਲ ਨੀਕੇ ਜਾਂਨੇ ॥

ਨਹ ਬਿਦਰ ਦਾਸ ਕੀ ਭਾਜੀ ਖਾਈ ॥
ਮੋ ਮੈ ਕਉਨੁ ਅਪਰਾਧ ਜਨਾਈ ॥
ਇਹੁ ਰੋਟੀ ਅਉਰੁ ਉਪਰਨ ਜੋਈ ॥
ਸਭੁ ਸਰਬੰਸੁ ਮੈ ਦੀਆ ਸੋਈ ॥
ਏਕ ਕਛੋਟੀ ਮੋ ਤਨਿ ਆਹੀ ॥
ਜਉ ਚਾਹਉ ਤਉ ਲੀਜੈ ਵਾਹੀ ॥10॥

ਦੋਹਰਾ ॥ ਨਿਹਕਪਟ ਭਗਤਿ ਧੰਨੈ ਅਵਧਾਰੀ ਠਾਕੁਰ ਲਈ ਪਛਾਨ ॥
ਤਉ ਠਾਕੁਰ ਨਹੀ ਰੀਝਈ ਧੰਨੈ ਕਰੈ ਹੈਰਾਨ ॥1॥

ਚੌਪਈ ॥ ਤੀਨ ਪਹਰ ਧੰਨੈ ਇਵ ਬੀਤੇ ॥
ਨੀਰਹੁ ਨੈਨਨ ਹੋਏ ਰੀਤੇ ॥
ਰੁਦਨੁ ਕਰੈ ਅਉ ਅਤਿ ਬਿਲਲਾਈ ॥
ਛਿਨੁ ਛਿਨੁ ਪੈਰੀ ਪਰਤ ਸੁ ਜਾਈ ॥
ਫੇਰ ਉਠੈ ਪਰਦਛਨਾ ਕਰੈ ॥
ਪੁਨਿ ਮਾਥਾ ਚਰਨਨ ਪਰ ਧਰੈ ॥
ਦੁਇ ਘਟਕਾ ਜਬ ਦਿਨੁ ਆਇ ਰਹਾ ॥
ਬਹੁ ਜਾਰਿ ਅਗਨਿ ਧੰਨੈ ਇਹੁ ਕਹਾ ॥
ਜਉ ਠਾਕੁਰ ਤੂੰ ਭੋਗ ਨ ਖਾਹੀ ॥
ਤਉ ਧ੍ਰਿਗੁ ਜੀਵਨੁ ਮੋ ਜਗ ਮਾਹੀ ॥11॥

ਦੋਹਰਾ ॥ ਦੇਵੀ ਦੇਵ ਕਿੰਨਰ ਸਕਲ ਗੰਧ੍ਰਪ ਜੁਰੇ ਸਭ ਆਇ ॥
ਦੂਰਿ ਦੂਰਿ ਕਉਤਕ ਦੇਖਹੀ ਪ੍ਰੇਮ ਇਹੁ ਬੁਰੀ ਬਲਾਇ ॥1॥

ਚੌਪਈ ॥ ਜਬ ਜਾਰਿ ਅਗਨਿ ਧੰਨੈ ਇਵ ਧਾਰੀ ॥
ਅਬ ਡਾਰਿ ਅਗਨਿ ਯਾਤਨ ਕਉ ਜਾਰੀ ॥
ਤਬ ਹਰਿ ਉਠੇ ਗਹੀ ਜਾਇ ਬਾਹਾ ॥
ਦੇ ਦਰਸਨੁ ਦੀਨੋ ਉਤਸਾਹਾ ॥
ਆਨਿ ਬੈਠਾਰਿਓ ਆਸਨ ਊਪਰਿ ॥
ਬਹੁ ਦੁਖੁ ਪਾਇਓ ਮੀਤ ਮਹਾਬਰ ॥
ਦਰਸਨੁ ਦੇਖਿ ਨਦਰਿ ਹੈ ਟਾਰੇ ॥
ਰੀਝ ਰਹੇ ਨੈਨਨ ਕੇ ਤਾਰੇ ॥
ਦੇਵੀ ਦੇਵ ਸਕਲ ਜੁਰਿ ਆਏ ॥
ਤਿਨ ਦਰਸਨੁ ਦੇਖਿ ਬਹੁਤੁ ਸੁਖੁ ਪਾਏ ॥12॥

ਦੋਹਰਾ ॥ ਜੋ ਦਰਸਨੁ ਦੁਰਲੰਭੁ ਹੈ ਲੇਤ ਹੈ ਪ੍ਰੇਮ ਸਵਾਦ ॥
ਸੋ ਦਰਸਨੁ ਸਭ ਦੇਵਤਨ ਪਾਇਓ ਸੰਤ ਪ੍ਰਸਾਦਿ ॥1॥
ਚੌਪਈ॥ ਸਿਆਮ ਗਾਤ ਬਨਮਾਲ ਸੁਹਾਈ ॥
ਮੋਰ ਮੁਕਟ ਛਬ ਕਹੀ ਨ ਜਾਈ॥
ਸੰਖ ਚਕ੍ਰ ਗਦਾ ਪਦਮੁ ਬਿਰਾਜੈ ॥
ਕੋਟਿ ਇੰਦ ਜਿਵ ਛਬ ਤਿਸ ਛਾਜੈ ॥
ਕਮਲ ਨੈਨ ਸੁੰਦਰ ਉਜੀਆਰੇ ॥
ਨਿਰਖ ਰਹੇ ਬੂਢੇ ਅਉ ਬਾਰੇ ॥
ਪੀਤਾਬਰ ਸੋਭਾ ਕਹੀ ਨ ਜਾਈ ॥
ਮਾਨੇ ਸਿਆਮ ਘਟਾ ਦਾਮਨ ਚਮਕਾਈ ॥
ਕਨਿਕ ਕੁੰਡਲ ਅਲਿਕੈ ਤਰਿ ਸੋਏ॥
ਅਤਿ ਸੁੰਦਰ ਰਸਕਨਿ ਮਨੁ ਮੋਹੈ ॥13॥
ਦੋਹਰਾ॥ ਮੋਰ ਮੁਕਟ ਚੰਦ੍ਰਕਾ ਸੋਹੈ ਮੋਹੈ ਮਨੁ ਸੰਸਾਰ ॥
ਨੈਨਾ ਬੁਧਿ ਚਿਤ ਥਕਤ ਹੁਇ ਰਹੈ ਨਿਹਾਰਿ ਨਿਹਾਰਿ ॥14॥
ਚੌਪਈ॥ ਲੋਲ ਕਪੋਲ ਦੁਇ ਦਿਪਹਿ ਉਜਾਰੇ ॥
ਭਾਲਿ ਦਿਆਲ ਕੋ ਸਕੈ ਨਿਹਾਰੈ॥
ਦੁਇ ਭਉਹੈ ਸਿਆਮ ਹੈ ਭਉਰ ਰਸੀਲੇ ॥
ਦੁਇ ਕਮਲਨ ਪਰ ਬਹਿ ਰਹੇ ਰੰਗੀਲੇ॥
ਦੰਤਨ ਸੋਭਾ ਕਹਤਿ ਨਿ ਆਵੈ ॥
ਮਨ ਮੋਤਨ ਕੀ ਪਾਤ ਸੁਹਾਵੈ ॥
ਨਾਸਾ ਕੀਰੁ ਸੀਤਾਪਤਿ ਬੋਲੈ ॥
ਅੰਤਰਿ ਧਿਆਨ ਹੋਇ ਕਰੈ ਕਲੋਲੈ ॥
ਹਰਿ ਮੁਖਿ ਪੂਰਨ ਇੰਦ੍ਰ ਬਿਰਾਜੈ ॥
ਸਿਆਮ ਗਾਤ ਪਰ ਛਬ ਤਿਸੁ ਛਾਜੈ ॥14॥
ਦੋਹਰਾ॥ ਮੁਨਿ ਜਨ ਰਿਖ ਕਿੰਨਰ ਸਕਲ ਦੇਵੀ ਦੇਵ ਜੋ ਆਹਿ ॥
ਹਰਿ ਮੁਖਿ ਸੋਭਾ ਕਉ ਨਿਰਖ ਚਾਰਿ ਪਦਾਰਥ ਪਾਹਿ ॥1॥
ਚੌਪਈ॥ ਮੋਰ ਮੁਕਟ ਚੰਦ੍ਰਕਾ ਰਾਸਾ ॥
ਕੋਟਿ ਸੂਰ ਮਾਨੋ ਕੀਓ ਪ੍ਰਕਾਸਾ ॥
ਏਕ ਏਕ ਚੰਦ੍ਰਕਾ ਸੋਹੈ ॥
ਹਰਿ ਰਸਕਨ ਕੇ ਵੈ ਮਨ ਕਉ ਮੋਹੈ ॥

ਚਾਰਿ ਭੁਜਾ ਬਿਸਾਲ ਅਪਾਰਾ ॥
ਸਭ ਪਰ ਕਿਰਪਾ ਧਰੈ ਪਸਾਰਾ ॥
ਦੀਨਨ ਕੇ ਵੈ ਰਛਿਆਕਾਰੀ ॥
ਕਰੈ ਸਹਾਇ ਭਗਤਿ ਹਿਤਕਾਰੀ ॥
ਚਰਨ ਕਵਲ ਬੰਦਨ ਜਗ ਸਾਰੇ ॥
ਭਗਤਨ ਕੇ ਵੈ ਪ੍ਰਾਨ ਪਿਆਰੇ ॥15॥

ਦੋਹਰਾ ॥ ਚਰਨ ਕਵਲ ਤਾਰਨ ਤਰਨ ਬੰਦਨ ਜਗਤ ਨਿਧਾਨ ॥
ਤੀਨ ਤਾਪ ਤੇ ਜਗ ਸਕਲ ਬਾਚਤ ਧਰਤ ਧਿਆਨ ।

ਚੌਪਈ ॥ ਇਕ ਕਰ ਰੋਟੀ ਲੀਨ ਉਠਾਏ ॥
ਟੂਕਰੇ ਤੋਰਿ ਹਰਿ ਮੁਖਿ ਮੈ ਪਾਏ ॥
ਮਹਾ ਮਗਨ ਹੋਇ ਤਿਨ ਕਉ ਖਾਵੈ ॥
ਨੈਨ ਸੈਨ ਦੇ ਅਤਿ ਮੁਸਕਾਵੈ ॥
ਵਾਹ ਵਾਹ ਕਹਿ ਅੰਗਿ ਨਮਾਵੈ ॥
ਲੇ ਟੂਕਰਾ ਧੰਨੈ ਮੁਖਿ ਪਾਵੈ ॥
ਰੇ ਪ੍ਰੀਤਮ ਮੈ ਬਹੁ ਕਛੁ ਖਾਇਆ ॥
ਅਰੁ ਸੰਤਨ ਬਹੁ ਭੋਗ ਲਗਾਇਆ ॥
ਇਹੁ ਸੁਆਦ ਮੈ ਕਹੀ ਨ ਪਾਇਓ ॥
ਕਹੁ ਰੋਟੀ ਤੂੰ ਕਹ ਤੇ ਲਿਆਇਓ ॥16॥

ਦੋਹਰਾ ॥ ਧੰਨੁ ਦੇਸੁ ਧੰਨੁ ਗਾਵ ਹੈ ਧੰਨ ਵਹ ਭੂਮ ਸਹਾਇ ॥
ਜਹ ਪ੍ਰੇਮੀ ਮਿਲਿ ਖਾਤ ਕਛੁ ਪ੍ਰੇਮ ਸਿਉ ਸਹਿਜ ਸੁਭਾਇ

ਚੌਪਈ ॥ ਹਰਿ ਖਾਇ-ਪ੍ਰਸਾਦੁ ਪ੍ਰੇਮੁ ਉਪਜਾਇਆ ॥
ਵੈ ਦੂਇ ਨੈਨ ਸਜਲ ਭਰ ਆਇਆ ॥
ਰੇ ਧੰਨਾ ਤੇ ਬਹੁ ਦੁਖੁ ਪਾਇਆ ॥
ਇਨ ਚਰਨਨ ਫਿਰਿਓ ਧਾਇਆ ਧਾਇਆ ॥
ਚੂਮੈ ਚਰਨ ਕਹੈ ਥਹੁ ਹਾਰੇ ॥
ਕਰਿ ਸਿਉਦਾ ਬਿਹੀਐ ਮਹਿ ਧਾਰੇ ॥
ਪੁਨਿ ਅੰਕਿਮਾਲ ਦੇ ਅੰਗਿ ਨਮਾਵੈ ॥
ਦੂਇ ਤਨ ਤੇ ਏਕੋ ਹੋਇ ਜਾਵੈ ॥
ਮਸਤਕ ਚੂੰਮ ਦੂਇ ਕਰ ਕਉ ਚੂੰਮੈ ॥
ਅਦਭੁਤ ਪ੍ਰੇਮ ਭਇਓ ਹਰਿ ਜੂ ਮੈ ॥17॥

ਦੋਹਰਾ ॥ ਅਦਿਭੁਤ ਲੀਲਾ ਸਿਆਮ ਕੀ ਧਰਨੀ ਕਾਪੈ ਜਾਇ ॥
ਬਚਨ ਅਗੋਚਰ ਭੇਦ ਸੋ ਬੇਦ ਕਤੇਬ ਬਨ ਪਾਇ ॥1॥
ਚੌਪਈ ॥ ਬਹੁਰਿ ਉਠਿਓ ਧੰਨੇ ਲੀਓ ਉਠਾਈ ॥
ਕਰੈ ਨਿਰਤਿ ਅਤਿ ਪ੍ਰੇਮ ਸੁਹਾਈ॥
ਜਿਉ ਮਾਤ ਪਿਤਾ ਲੇ ਗੋਦ ਖਿਲਾਵੈ ॥
ਕਬੀ ਕਾਪੈ ਕਬੀ ਸਿਰ ਪਰ ਲਿਆਵੈ॥
ਲੀਲਾ ਬਹੁਤ ਭਾਂਤਿ ਹਰਿ ਕੀਨੀ ॥
ਬਡ ਠਾਕੁਰੁ ਸੋ ਹੋਇ ਅਧੀਨੀ ॥
ਬਹੁਰਿ ਬੈਠਿ ਧੰਨੇ ਸਮਝਾਨਾ ॥
ਮੈ ਤੈ ਧੰਨਾ ਪ੍ਰੇਮ ਪੁਰਾਨਾ ॥
ਇਹ ਲੀਲਾ ਜੋ ਮੈ ਤੇ ਠਾਨੀ ॥
ਮਤੁ ਕਹੀਓ ਕਿਸੂ ਪਾਸਿ ਬਿਨਾਨੀ ॥18॥
ਦੋਹਰਾ ॥ ਸਭ ਘਟ ਪੂਰਨ ਬ੍ਰਹਮ ਜੋ ਸੋ ਧੰਨੇ ਬੂਝਿ ਬੁਝਾਇ ॥
ਤ੍ਰਿਭਵਣ ਜੋਤਿ ਨਿਹਾਰਈ ਕਾ ਪਹਿ ਕਹੈ ਬਨਾਇ ॥1॥
ਚੌਪਈ ॥ ਹਰਿ ਬੋਲੈ ਧੰਨੈ ਸਿਉ ਬਾਤਾ ॥
ਲੇ ਬਛੁਰੇ ਘਰਿ ਜਾਹੁ ਗਿਆਤਾ॥
ਪਰਭਾਤਿ ਭਏ ਜਬ ਫਿਰਿ ਲੇ ਆਵੈ ॥
ਸੋ ਬਛੁਰੇ ਲੋਆ ਚਰਾਵੈ॥
ਲੇ ਬਛਰੇ ਧੰਨਾ ਘਰਿ ਆਇਆ ॥
ਵਿਖ ਮਾਥਾ ਮਾਤਾ ਸੁਖ ਪਾਇਆ ॥
ਪੁਨਹਿ ਪਰਭਾਤੀ ਬਛੁਰੇ ਲਿਆਇਓ ॥
ਹਰਿ ਆਗੈ ਹੋਇ ਤਾ ਕੈ ਧਾਇਓ ॥
ਅੰਕਮਾਲ ਦੇ ਮਿਲੇ ਸੁਜਾਨਾ ॥
ਧੰਨਾ ਭਗਤੁ ਅਉ ਸ੍ਰੀ ਭਗਵਾਨਾ ॥19॥
ਦੋਹਰਾ ॥ ਪੂਰਨ ਗਿਆਨ ਕਉ ਪਾਇਓ ਬੇਦ ਬਤਾਵਤ ਤਾਹਿ ॥
ਤਉ ਪ੍ਰੇਮ ਨਹੀ ਜਾਤ ਹੈ ਅਧਿਕ ਹੋਤ ਅਵਗਾਹਿ ॥1॥
19॥13॥(2)

# ਜਗਨਨਾਥ, ਗੁਣਗੰਜਨਾਮਾ

ਸੰਤ ਜਗਨਨਾਥ ਦਾ **ਗੁਣਗੰਜਨਾਮਾ** ਰਜਬ ਜੀ ਦੀ **ਸਰਬੰਗੀ** ਵਾਲੀ ਘਰਾਚੋ ਵਾਲੀ ਹੱਥ ਲਿਖਤ ਵਿਚ ਦਰਜ ਹੈ[1] । ਇਹ **ਸਰਬੰਗੀ** ਕਿਸਮ ਦੀ ਰਚਨਾ ਹੈ ਪਰ ਇਸ ਤੋਂ ਥੋੜ੍ਹੀ ਜਿਹੀ ਵੱਖਰੀ ਹੈ। ਇਸ ਵਿਚ ਵਿਸ਼ੈ ਵਸਤੂ ਦੇ ਅੰਗਾਂ ਤੋਂ ਇਲਾਵਾ ਲੇਖਕ ਵਿਅਕਤੀਆਂ ਦੇ ਆਧਾਰ ਉੱਤੇ ਵੀ ਪਦੇ ਤੇ ਸਾਖੀਆਂ ਦਰਜ ਹਨ । ਇਸ ਵਿਚ ਗਰੀਬ ਦਾਸ, ਸੁੰਦਰ ਦਾਸ, ਦਾਦੂ ਦਿਆਲ, ਰਜਬ, ਕਬੀਰ, ਚੈਨ, ਜਗਨਨਾਥ (ਖੁਦ), ਨਾਨਕ (ਗੁਰੂ), ਹਰਿਦਾਸ, ਗੋਪਾਲ, ਖੋਜੀ, ਬਧਨਾ, ਤੁਲਸੀਦਾਸ, ਜੈਮਲ, ਜਗਜੀਵਨ, ਪਰਸਰਾਮ, ਰਾਮਦਾਸ, ਬਾਜੀਦ, ਚਤੁਰਭੁਜ ਦਾਸ, ਰਵਿਦਾਸ, ਨਾਮਦੇਵ, ਪੀਪਾ, ਧੰਨਾ, ਆਦਿ ਦੀਆਂ ਰਚਨਾਵਾਂ ਸ਼ਾਮਿਲ ਹਨ।

ਇਨ੍ਹਾਂ ਵਿਚ ਜ਼ਿਆਦਾਤਰ ਕਵੀ ਦਾਦੂ ਪੰਥੀ ਹਨ । ਪੀਪਾ, ਗੁਰੂ ਨਾਨਕ, ਕਬੀਰ, ਰਵਿਦਾਸ, ਨਾਮਦੇਵ, ਤੁਲਸੀਦਾਸ, ਧੰਨਾ ਦੂਜੇ ਕਵੀ ਹਨ।

ਚੈਨ ਜੀ ਅਨੁਸਾਰ ਧੰਨੇ ਦੀ ਬਿਨਾਂ ਬੀਜ ਪਾਇਆਂ ਫਸਲ ਉੱਗ ਖਲੋਤੀ[2]। ਪੀਪਾ, ਧੰਨਾ, ਸੇਨ ਪਰਮਾਤਮਾ ਦੀ ਸਰਬ ਸਮਰੱਥਾ ਦੀ ਗਵਾਹੀ ਦਿੰਦੇ ਹਨ[3]। ਚਤੁਰਭੁਜ ਦਾਸ ਅਨੁਸਾਰ ਵੀ ਉਸ ਪਰਮਾਤਮਾ ਦੀ ਗਵਾਹੀ ਨਾਨਕ, ਧੰਨਾ, ਸੇਨ, ਰਵਿਦਾਸ, ਪੀਪਾ, ਜੈਦੇਵ, ਆਦਿ ਤੋਂ ਮਿਲ ਰਹੀ ਹੈ[4] । ਸੇਨ, ਧੰਨਾ, ਗੁਰੂ ਨਾਨਕ ਪ੍ਰਭੂ ਪ੍ਰੀਤ ਤੋਂ ਬਿਨਾਂ ਹੋਰ ਕੁਝ ਨਹੀਂ ਜਾਣਦੇ ਸਨ[5] ।

ਇਸ ਤੋਂ ਇਲਾਵਾ ਇਸ ਰਚਨਾ ਵਿਚ ਧੰਨਾ ਭਗਤ ਦਾ ਆਰਤਾ-ਸ਼ਬਦ ਮਿਲਦਾ ਹੈ[6] ।

# ਟਿੱਪਣੀਆਂ ਤੇ ਹਵਾਲੇ

1. ਰਜਬ, ਸਰਬੰਗੀ ਗੁਣਗੰਜਨਾਮਾ ਸਹਿਤ, ਪੰਨਾ 537
2. ਉਹੀ, ਪੰਨਾ 551
3. ਉਹੀ, ਪੰਨਾ 557
4. ਉਹੀ, ਪੰਨਾ 593
5. ਉਹੀ, ਪੰਨਾ 592
6. ਉਹੀ, ਪੰਨਾ 594

# ਪਾਠ

## ਅਥ ਚੈਨ ਜੀ ਦਾ ਪਦ

### ਰਾਗ ਮਾਰੂ

551
ਧੰਨੈ ਭੋਮਿ ਬਿਨ ਬੀਜ ਜਿ ਪਾਯੋ, ਨਿਪਨੌ ਧਾਨ ਸਵਾਯੋ ।
ਸ੍ਰੀ ਦੁਗਨੀ ਕਰਿ ਸੁਰ ਮੁਨਿ ਬਾਛੀ, ਸ੍ਰੀਰੰਗ ਸੰਤ ਚਿਤਾਯੋ ॥-11, 12

557
ਪੀਪਾ ਧੰਨਾ ਸੇਨਿ ਅਰੁ ਸੋਝਾ, ਨਿਤ ਪ੍ਰਤਿ ਦੇਹ ਨੀਸਾਣ।-5, 25

### ਜਗਨਨਾਥ

ਸੈਨ ਧਨਾ ਨਾਨਕ ਨਿਰਬਾਣੀ ।
ਪ੍ਰੇਮ ਪ੍ਰੀਤ ਕਰਿ ਔਰ ਨ ਜਾਣੀ ।

### ਚਤੁਰਭੁਜ ਦਾਸ

ਨਾਨਕ ਧੰਨਾ ਸੈਨ ਰੈਦਾਸਾ, ਪੀਪਾ ਜੈਦੇਵ ਸਾਥ 3-20

### ਧੰਨਾ ਭਗਤ

ਗੋਪਾਲ ਤੇਰਾ ਆਰਤਾ ।
ਜੋ ਜਨ ਤੇਰੀ ਭਗਤਿ ਕਰਤ, ਤਿਨਿ ਕੈ ਕਾਰਜ ਸਵਾਰਤਾ ।ਟੇਕ।
ਦਾਲਿ ਸੀਧਾ ਮਾਂਗੌਂ ਘੀਵ, ਹਮਾਰਾ ਖੁਸੀ ਕਰੈ ਨਿਤ ਜੀਵ ।
ਪਨਹੀ ਛਾਜਤ ਛੀਕਾ, ਨਾਜ ਮਾਗੂੰ ਸਤ ਸੀਕਾ ।1।
ਗਊ ਭੈਂਸ ਮਾਗੌਂ ਲਵੇਰੀ, ਇਕ ਤਾਜਨਿ ਤੁਰੀ ਚੰਗੇਰੀ ।
ਘਰ ਕੀ ਗ੍ਰਹਿਨੀ ਚੰਗੀ । ਜਨ ਧੰਨਾ ਲੇਵੈ ਮੰਗੀ ।2।-28

# ਪ੍ਰਿਯ ਦਾਸ, ਭਗਤਿ ਰਸ ਬੋਧਨੀ ਟੀਕਾ ਭਗਤ ਮਾਲ, 1712 ਈ.

ਨਾਭਾ ਦਾਸ ਦੀ **ਭਗਤ ਮਾਲ** ਦੇ ਟੀਕਾਕਾਰਾਂ ਨੇ ਇਸ ਦੇ ਔਖੇ ਛੱਪਿਆਂ ਦੀ ਵਿਆਖਿਆ ਸਰਲ ਸੁਖੈਨ ਭਾਸ਼ਾ ਵਿਚ ਕੀਤੀ ਹੈ।

ਪ੍ਰਿਯ ਦਾਸ ਦੀ ਟੀਕਾ ਵਿਚ ਨਾਭਾ ਦਾਸ ਦੀ **ਭਗਤ ਮਾਲ** ਦੇ ਮੂਲ 214 ਵਿਚੋਂ 115 ਛਪੇ ਹੀ ਸ਼ਾਮਿਲ ਹਨ। 82 ਛਪੇ 'ਤੇ 17 ਦੋਹੇ ਉਨ੍ਹਾਂ ਨੇ ਛੱਡ ਦਿੱਤੇ ਹਨ। ਉਨ੍ਹਾਂ ਨੇ 654 ਛੰਦਾਂ ਵਿਚ **ਭਗਤਮਾਲ** ਦੀ ਵਿਆਖਿਆ ਕੀਤੀ ਹੈ[1]। ਇਸ ਵਾਸਤੇ ਉਨ੍ਹਾਂ ਨੇ ਲੋਕ ਕਥਾਵਾਂ ਦਾ ਆਸਰਾ ਲਿਆ ਹੈ।

ਪ੍ਰਿਯਦਾਸ ਨੇ ਇਸ ਰਚਨਾ ਵਿਚ ਨਾ ਆਪਣੇ ਬਾਰੇ ਅਤੇ ਨਾ ਆਪਣੇ ਗੁਰੂ ਨਾਭਾ ਦਾਸ ਬਾਰੇ ਕੋਈ ਸੂਚਨਾ ਦਿੱਤੀ ਹੈ। ਇਸ ਦਾ ਰਚਨਾ ਕਾਲ 1769 ਬਿ./1712 ਈ. ਹੈ[2]।

ਇਸ ਦੀਆਂ ਹੱਥ ਲਿਖਤਾਂ CPL-2723, CPL-2736, (ਮਿਤੀ ਰਹਿਤ) ਹਨ। GNDU-R-2485 ਪੱਥਰ ਛਾਪੇ ਦਾ ਗ੍ਰੰਥ ਹੈ ਜੋ 1892 ਵਿਚ ਸਰਾਜ ਦੀਨ ਪ੍ਰੈਸ ਲਾਹੌਰ ਨੇ ਛਾਪਿਆ।

ਪ੍ਰਿਯ ਦਾਸ ਨੇ ਟੀਕਾ ਕਰਨ ਲੱਗਿਆਂ ਖੇਤੀ ਉਪਜਣ ਦੀ ਥਾਂ ਠਾਕੁਰ ਪੂਜਾ ਵਾਲੀ ਸਾਖੀ ਦੇ ਦਿੱਤੀ ਹੈ। ਅਜਿਹਾ ਅਸੀਂ ਅੱਗੇ ਜਾ ਕੇ ਵੇਖਾਂਗੇ ਕਿ ਚਤੁਰਦਾਸ ਨੇ ਵੀ ਰਾਘੋ ਦਾਸ ਦੀ **ਭਗਤਮਾਲ** ਦੇ ਸੰਦਰਭ ਵਿਚ ਕੀਤਾ ਹੈ। ਲਗਦਾ ਇਉਂ ਹੈ ਕਿ ਸਮੇਂ ਦੇ ਬੀਤਣ ਨਾਲ ਠਾਕੁਰ ਪੂਜਾ ਵਾਲੀ ਸਾਖੀ ਵਧੇਰੇ ਪ੍ਰਚਲਿਤ ਹੋ ਗਈ ਹੈ। ਇਸ ਲਈ ਟੀਕਾਕਾਰਾਂ ਨੇ ਮੂਲ ਪਾਠ ਦੀ ਟੀਕਾ ਕਰਨ ਦੀ ਥਾਂ ਇਹ ਨਵੀਂ ਸਾਖੀ ਦੇ ਦਿੱਤੀ ਹੈ।

## ਟਿੱਪਣੀਆਂ ਤੇ ਹਵਾਲੇ

1. ਪ੍ਰਿਯਦਾਸ, **ਭਗਤਿ ਰਸ ਬੋਧਕੀ ਟੀਕਾ ਭਗਤਮਾਲ**, GNDU-R-2485, ਪੰਨਾ 336
2. **ਉਹੀ**, ਪੰਨਾ 335

# ਪਾਠ

152/ ਖੇਤੀ ਕੀ ਤੋ ਬਾਤ ਕਹੀ ਪ੍ਰਗਟ ਕਬਿਤ ਮਾਹਿ,
ਔਰ ਏਕ ਸੁਨੋ ਭਈ ਪ੍ਰਥਮ ਜੋ ਗੀਤਿ ਹੈ ।
ਆਯੋ ਸਾਧ ਵਿਪਰ ਧਾਮ ਸੇਵਾ ਅਭਿਰਾਮ ਕਰੈ,
153/ ਢਰਯੋ ਢਿਗੁ/ਆਇ ਕਹੀ ਮੋਹੂ ਦੀਜੈ ਪ੍ਰੀਤਿ ਹੈ ।
ਪਾਥਰ ਲੈ ਦਿਯੋ ਅਤਿ ਸਾਵਧਾਨ ਕਿਯੋ ਯਹਿ,
ਛਾਤੀ ਲਾਇ ਜਿਯੋ ਸੇਵੈ ਜੈਸੀ ਨੇਹੁ ਨੀਤਿ ਹੈ ।
ਰੋਟੀ ਧਰਿ ਆਗੇ ਆਂਖ ਮੂੰਦ ਲਿਯੇ ਪਰਦਾ ਕੈ,
ਛਿਯੋ ਨਹੀ ਟੂਕ ਦੇਖਿ ਭਈ ਬਡੀ ਭੀਤਿ ਹੈ ।-322
ਵਾਰ ਵਾਰ ਪਾਵ ਪਰੈ ਅਰੈ ਭੂਖ ਪਯਾਸ ਤਜੀ,
ਧਰੀ ਹਿਯੇ ਸਾਚੋ ਭਾਵ ਪਾਈ ਪ੍ਰਭੁ ਪਯਾਰਿਯੈ ।
ਛਾਕ ਨਿਤਿ ਆਵੈ ਨੀਕੈ ਭੋਗ ਕੋ ਲਗਾਵੈ,
ਜੋਈ ਛਡੈ ਸੋਈ ਪਾਵੈ ਪ੍ਰੀਤਿ ਗੀਤਿ ਕਛੁ ਨਿਯਾਰਿਯੈ ।
ਜਾ ਕੋ ਕੋਊ ਖਾਇ ਤਾ ਕੀ ਟਹਿਲ ਬਨਾਇ ਕਰੈ,
ਲਯਾਵਤ ਚਰਾਇ ਗਾਇ ਹਰਿ ਉਰਿ ਧਾਰਿਯੈ ।
ਆਵੈ ਫਿਰਿ ਵਿਪਰ ਨੇਹੁ ਖੋਜ ਹੂੰ ਨ ਪਾਯੋ,
ਕਹੂੰ ਸਰਸਾਯੋ ਬਾਤੈ ਲੈ ਦਿਖਾਯੋ ਜਯਾਰਿਯੈ ।-323
ਦ੍ਵਿਜ ਲਖ ਗਾਇਨ ਮੇ ਚਾਹ ਨਿਸ ਮਾਤ ਨਾਹਿ,
ਭਾਇਨ ਕੀ ਚੋਟਿ ਦ੍ਰਿਗਿ ਲਾਗੀ ਨੀਰ ਝਰੀ ਹੈ ।
ਜਾਇ ਕੈ ਭਵਨ ਸੀਤਾ ਰਾਵਨ ਪ੍ਰਸੰਨ ਕਰੇ,
ਬਡੇ ਭਾਗ ਮਾਨ ਪ੍ਰੀਤਿ ਦੇਖਿ ਜੈਸੀ ਕਰੀ ਹੈ ।
ਧੰਨਾ ਕੋ ਦਇਆਲ ਹੋ ਕੇ ਆਗਿਆ ਪ੍ਰਭ ਦਈ,
ਢਰੋ ਕਰੋ ਗੁਰੁ ਰਾਮਾਨੰਦ ਭਕਤਿ ਮਤਿ ਹਰੀ ਹੈ ।
ਭਏ ਸਿਖਯ ਜਾਇ ਆਇ ਛਾਤੀ ਸੋ ਲਗਾਇ ਲਿਯੋ,
ਕਿਯੋ ਗ੍ਰਿਹਿ ਕਾਮ ਸਭੈ ਸੁਨੀ ਜੇ ਸੀ ਧਰੀ ਹੈ ।-325

# ਹਰਿ ਰਾਮ ਦਾਸ, ਅਨੁਭਵ ਵਾਣੀ
# (1800-35 ਬਿ.)-(1743-78 ਈ.)

ਸ੍ਰੀ ਹਰਿਰਾਮਦਾਸ ਸ੍ਰੀ ਰਾਮਾਨੰਦ ਤੋਂ ਗਿਆਰਵੀਂ ਪੀੜ੍ਹੀ ਸ੍ਰੀ ਚਰਨਦਾਸ ਦੇ ਚੇਲੇ ਸ੍ਰੀ ਜੈਮਲ ਦਾਸ ਦੇ ਸ਼ਿਸ਼ ਸਨ[1]। ਇਹ 1800 ਬਿ. ਵਿਚ ਦੀਖਿਅਤ ਹੋਏ[2]। ਆਪਣੇ ਗੁਰੂ ਜੈਮਲ ਦਾਸ ਵਾਂਗ ਇਹ ਵੀ ਨਿਰਗੁਣ ਧਾਰਾ ਦੇ ਸੰਤ ਸਨ। ਇਨ੍ਹਾਂ ਨੇ ਸੀਂਥਲ (ਬੀਕਾਨੇਰ) ਨੂੰ ਆਪਣਾ ਕਾਰਜ ਸਥਾਨ ਬਣਾਇਆ। ਇਹ ਰਾਮ ਸਨੇਹੀ ਮਤ ਦੇ ਮੋਢੀ ਮੰਨੇ ਜਾਂਦੇ ਹਨ।

ਇਨ੍ਹਾਂ ਦੀ ਰਚਨਾ, ਜ਼ਿਆਦਾਤਰ ਸਾਖੀਆਂ (ਸਲੋਕ) ਹਨ। ਇਹ ਵਿਸ਼ੇ ਵਸਤੂ ਦੇ ਆਧਾਰ ਉੱਤੇ ਹਨ। ਵਿਸ਼ੇਸ਼ ਵਿਸ਼ੇ ਬ੍ਰਹਮ ਉਸਤਤ, ਗੁਰਦੇਵ, ਸਿਮਰਨ, ਉਪਦੇਸ਼, ਬਿਰਹਾ, ਹੈਰਤ, ਲੋਭ, ਪਵਿੱਤਰਤਾ, ਚਿਤਰਾਵਨ, ਮਨ, ਸੂਖਮ ਮਾਰਗ, ਮਾਇਆ, ਸੰਗਤ, ਭੇਖ, ਦੇਖਾਦੇਖੀ, ਸਾਧ ਮਹਿਮਾ, ਪ੍ਰੇਮ, ਸ਼ਬਦ, ਕਰਮ ਆਦਿ ਹਨ। ਪ੍ਰਸੰਗ ਸਿਰਲੇਖ ਹੇਠ ਗੁਰੂ ਸਿੱਖ, ਸੁਖ-ਦੁਖ, ਰਾਮ ਰਸ, ਸੁਰਤ ਸ਼ਬਦ, ਸੁਖ ਸਹਿਜ, ਆਦਿ ਦੇ ਵਿਸ਼ੇ ਲਏ ਗਏ ਹਨ। ਇਸ ਤੋਂ ਇਲਾਵਾ ਘਗਰ ਨਿਸਾਣੀ, ਨਾਮ ਪਰਚੀ, ਨਿਜ ਗਿਆਨ, ਰੇਖਤਾ, ਹਰਿਜਸ ਇਨ੍ਹਾਂ ਦੀਆਂ ਖਾਸ ਰਚਨਾਵਾਂ ਹਨ।

ਪਦਿਆਂ ਵਿਚ ਧੰਨਾ ਭਗਤ ਸੰਬੰਧੀ ਸਾਮਗਰੀ ਮਿਲਦੀ ਹੈ। ਦੂਜੇ ਪਦੇ ਵਿਚ ਆਖਿਆ ਗਿਆ ਹੈ ਕਿ ਰਾਮ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ। ਇਸ ਨਾਲ ਸੰਤਾਂ ਦਾ ਉਧਾਰ ਹੋਇਆ ਹੈ। ਨਾਮਾ, ਕਬੀਰ, ਨਾਨਕ, ਰਵਿਦਾਸ, ਪੀਪਾ, ਧੰਨਾ, ਆਦਿ ਇਸੇ ਨਾਲ ਤਰ ਗਏ ਹਨ[3]।

ਇਉਂ, ਸਾਧਨਾ ਵਾਸਤੇ ਪ੍ਰੇਰਿਤ ਕਰਨ ਲਈ ਹੋਰ ਭਗਤਾਂ ਦੇ ਨਾਲ-ਨਾਲ ਧੰਨਾ ਜੱਟ ਦੀ ਸ਼ਖਸੀਅਤ ਦਾ ਸਾਧਨਾ ਪੱਖ ਉਭਾਰਿਆ ਗਿਆ ਹੈ।

# ਟਿੱਪਣੀਆਂ ਤੇ ਹਵਾਲੇ


1. **ਸ੍ਰੀ ਹਰਿਰਾਮ ਦਾਸ ਕੀ ਅਨੁਭਵ ਵਾਣੀ,** (ਸੰਪਾ. ਭਗਵੱਦਾਸ ਸ਼ਾਸਤਰੀ), ਸੰਤ ਸਾਹਿਤਯ ਸੰਗਮ, ਬੀਕਾਨੇਰ, 1970 ਈ. ਪੰਨਾ 24
2. **ਉਹੀ**, ਪੰਨਾ 359
3. **ਉਹੀ**, ਪੰਨਾ 430

# ਪਾਠ

430
ਰੇ ਮਨ ਰਾਮ ਨਾਮ ਸਿਵਰੀਜੈ ।
ਯਾ ਸੂੰ ਨਾਮਾ ਸੇਨਾ ਉਧਰੇ, ਰਾਮਨੰਦ ਪੁਨੀਜੈ ।
ਯਾ ਸੂੰ ਪੀਪਾ ਧੰਨਾ ਉਧਰੇ, ਦਾਸ ਕਬੀਰ ਸੁਨੀਜੈ ।
ਯਾ ਸੇਤੀ ਰਿਵਦਾਸ ਉਧਰੀਯੇ, ਗਯਾਨੀ ਗਯਾਨ ਗੁਨੀਜੈ ।
ਯਾ ਸੂੰ ਕਾਲੂ ਕੀਤਾ ਉਧਰੇ, ਮੀਰਾ ਵਾਤ ਵਨੀਜੈ ।
ਯਾ ਸੂੰ ਨਾਨਗ ਨਾਪਾ ਉਧਰੇ, ਦਾਦੂ ਦੀਨ ਭਨੀਜੈ ।
ਜਨ ਹਰਿ ਰਾਮ ਅਨੰਤ ਗੁਨ ਉਧਰੇ, ਆਤਮ ਰਾਮ ਧਣੀਜੈ ।-2

# ਰਾਮਦਾਸ, ਭਗਤਮਾਲ (1726-1798)

ਰਾਮਦਾਸ, ਰਾਮ ਸਨੇਹੀ ਪੰਥ ਦੇ ਮੋਢੀ ਸ੍ਰੀ ਹਰਿਰਾਮ ਦਾਸ ਦੇ ਚੇਲੇ ਸਨ। ਇਨ੍ਹਾਂ ਦਾ ਜਨਮ ਜੋਧਪੁਰ ਦੇ ਬੀਕੋਕੋਰ ਪਿੰਡ ਵਿਚ 1783/1726 ਨੂੰ ਹੋਇਆ। ਇਨ੍ਹਾਂ 1809/1752 ਵਿਚ ਦੀਖਿਆ ਪ੍ਰਾਪਤ ਕੀਤੀ ਅਤੇ 1822/1765 ਈ. ਵਿਚ ਖੈੜਾਪਾ ਦੀ ਗੱਦੀ ਕਾਇਮ ਕੀਤੀ[1]।

ਗੁਰ ਮਹਿਮਾ, ਭਗਤਮਾਲ, ਚੇਤਾਵਨੀ, ਜਮ ਫਾਰਗਤੀ ਤੇ ਅੰਗ ਬੱਧ ਅਨੁਭਵ ਵਾਨੀ ਇਨ੍ਹਾਂ ਦੀਆਂ ਰਚਨਾਵਾਂ ਹਨ ।

ਭਗਤਮਾਲ **ਸ੍ਰੀ ਰਾਮ ਸਨੇਹੀ ਧਰਮ ਪ੍ਰਕਾਸ਼** ਵਿਚ ਦਰਜ ਹੈ[2]। ਅਸਲ ਵਿਚ ਇਹ ਜ਼ਿਆਦਾਤਰ, ਭਗਤ ਨਾਮਾਵਲੀ ਹੀ ਹੈ। ਇਹ ਜੱਗਾ, ਚੈਨ, ਧਰੁਵ ਦਾਸ ਦੀਆਂ ਭਗਤਮਾਲਾਵਾਂ ਵਾਂਗ ਭਗਤਾਂ ਦਾ ਵਰਣਨ ਕਰਦੀ ਹੈ ।

ਆਰੰਭ ਵਿਚ ਦੋ ਸਾਖੀਆਂ ਹਨ । ਫਿਰ 11 ਚਉਪਈਆਂ ਵਿਚ ਰਾਮਨਾਮ ਦੀ ਮਹਿਮਾ ਗਾਈ ਗਈ ਹੈ। ਅੱਗੇ ਦੋ ਸਾਖੀਆਂ ਤੇ 7 ਨਿਸਾਣੀ ਹਨ, ਇਨ੍ਹਾਂ ਦਾ ਵੀ ਇਹੋ ਵਿਸ਼ਾ ਹੈ । ਅਖੀਰ 124 ਛੰਦਾਂ ਵਿਚ ਹੋਰ ਜੁੱਗਾਂ ਤੇ ਕਲਜੁੱਗ ਦੇ ਸਵਾ ਦੋ ਸੌ ਭਗਤਾਂ ਦਾ ਉਲੇਖ ਹੈ । ਰਾਘੋਦਾਸ ਵਾਂਗ ਇਸ ਵਿਚ ਸਭ ਸੰਪਰਦਾਵਾਂ ਦੇ ਭਗਤ ਸ਼ਾਮਿਲ ਕਰ ਲਏ ਗਏ ਹਨ । ਸੇਨ, ਸ਼ੰਕਰ, ਵਿਸ਼ਨੂ ਸਵਾਮੀ, ਰੈਦਾਸ, ਰਾਮਾਨੰਦ, ਰਾਮਾਨੁਜ, ਰਾਘਵਾਨੰਦ, ਮੀਰਾ ਬਾਈ, ਪੀਪਾ, ਨਿੰਬਾਰਕ, ਤ੍ਰਿਲੋਚਨ, ਕਰਮਾਬਾਈ, ਨਾਮਦੇਵ ਦੇ ਨਾਲ-ਨਾਲ ਧੰਨਾ ਜੱਟ ਦਾ ਵੀ ਉੱਲੇਖ ਹੈ ।

ਧੰਨੇ ਦੀ ਨਾਮ ਸਾਧਨਾ ਅਤੇ ਬਿਨਾਂ ਬੀਜ ਪਾਏ ਖੇਤੀ ਉੱਗਣ ਦੀ ਸਾਖੀ ਦਾ ਉੱਲੇਖ ਮਿਲਦਾ ਹੈ[3] ।

ਇਉਂ, ਹੋਰ ਭਗਤਾਂ ਵਾਂਗ ਧੰਨਾ ਜੱਟ ਦੀ ਸਖ਼ਸ਼ੀਅਤ ਨੂੰ ਇਸ ਮੱਤ ਵਿਚ ਮੰਨਤਾ ਮਿਲੀ ਹੈ ।

## ਟਿੱਪਣੀਆਂ ਤੇ ਹਵਾਲੇ

1. ਲਾਲਤਾ ਪ੍ਰਸਾਦ ਦੂਬੇ, ਹਿੰਦੀ ਭਗਤ ਵਾਰਤਾ ਸਾਹਿਤਯ, ਪੰਨੇ 135-36
2. **ਸ੍ਰੀ ਰਾਮ ਸਨੇਹੀ ਧਰਮ ਪ੍ਰਕਾਸ਼**, ਸੰਤ ਸਾਹਿਤਯ ਸੰਗਮ, ਸੀਂਥਲ, ਬੀਕਾਨੇਰ, ਪੰਨੇ 210-10 **ਸ੍ਰੀ ਪਾਠ ਰਤਨ**, ਸੰਤ ਸਾਹਿਤਯ ਸੰਗਮ, ਸੀਂਥਲ, ਬੀਕਾਨੇਰ, 2030 ਬਿ. ਪੰਨੇ 45-62
3. **ਉਹੀ**, ਪੰਨਾ 52

# ਪਾਠ

52
ਧੰਨੈ ਸੁਰਸਰੈ ਸੁਰਤ ਲਗਾਈ ।
ਰਾਮ ਨਾਮ ਮੀਠੋ ਰੇ ਭਾਈ ।
ਸੰਤਨ ਕੇ ਮੁਖ ਬੀਜ ਬੁਹਾਯਾ ।
ਖੇਤੀ ਮਾਹਿ ਨਾਜ ਨਿਪਜਾਯਾ ।

# ਦਿਆਲ ਦਾਸ, ਕਰੁਣਾ ਸਾਗਰ
# (1756-1828)

ਇਹ ਰਾਮਸਨੇਹੀ ਪੰਥ ਦੇ ਆਚਾਰੀਆ ਰਾਮਦਾਸ ਜੀ ਦੇ ਪੁੱਤਰ ਸਨ। ਇਹ 1813/1756 ਵਿਚ ਜਨਮੇ। ਇਨ੍ਹਾਂ ਨੇ ਦੀਖਿਆ ਆਪਣੇ ਪਿਤਾ ਤੋਂ ਲਈ ਅਤੇ ਉਨ੍ਹਾਂ ਤੋਂ ਬਾਅਦ 1855/1798 ਵਿਚ ਗੱਦੀ 'ਤੇ ਬੈਠੇ। ਇਨ੍ਹਾਂ ਦੀ ਮੌਤ 1885/1828 ਵਿਚ ਦੱਸੀ ਗਈ ਹੈ[1]।

ਇਨ੍ਹਾਂ ਦਾ ਪ੍ਰਸਿੱਧ ਗ੍ਰੰਥ ਕਰੁਣਾ ਸਾਗਰ ਹੈ। ਇਹ **ਸ੍ਰੀ ਰਾਮਸਨੇਹੀ ਧਰਮ ਪ੍ਰਕਾਸ਼** ਵਿਚ ਦਰਜ ਹੈ[2]। **ਗੁਰ ਪ੍ਰਕਰਣ ਪਰਚੀ** ਵੀ ਇਨ੍ਹਾਂ ਦੀ ਰਚਨਾ ਹੈ।

ਕਰੁਣਾ ਸਾਗਰ ਵਿਚ 50 ਭਗਤਾਂ ਦੇ ਅਲੌਕਿਕ ਪ੍ਰਸੰਗ, ਆਦਿ ਦਿੱਤੇ ਗਏ ਹਨ। ਇਹ ਨਾਮਦੇਵ, ਕਬੀਰ, ਰੈਦਾਸ, ਧੰਨਾ, ਜੈਮਲ, ਮੀਰਾਬਾਈ, ਨਰਸੀ ਮਹਿਤਾ, ਦਾਦੂ ਦਿਆਲ, ਆਦਿ ਹਨ।

ਧੰਨਾ ਜੱਟ ਬਾਰੇ ਇਸ ਵਿਚ ਮਿਲਦਾ ਹੈ ਕਿ ਪ੍ਰਭੂ ਨੇ ਉਸ ਦੀਆਂ ਗਊਆਂ ਚਾਰੀਆਂ ਤੇ ਭਾਤ ਖਾਧਾ। ਧੰਨੇ ਦੀ ਬਿਨਾਂ ਬੀਜ ਪਾਇਆਂ ਫਸਲ ਉੱਗ ਪਈ। ਇਹ ਉਸ ਦੀ ਸਾਧਨਾ ਦਾ ਫਲ ਸੀ ਜਿਸ ਕਰਕੇ ਉਹ ਪ੍ਰਸਿੱਧ ਹੋ ਗਿਆ[3]।

ਇਉਂ, ਆਪਣੇ ਪੰਥ ਦੇ ਪ੍ਰਸਾਰਣ ਲਈ ਧੰਨਾ ਜੱਟ ਦੀ ਸ਼ਖ਼ਸੀਅਤ ਦੇ ਵੱਖ-ਵੱਖ ਪੱਖ ਵਰਤੇ ਗਏ ਹਨ। ਜਾਪਦਾ ਹੈ ਕਿ ਇਸ ਮੱਤ ਦੇ ਆਗੂਆਂ ਵਿਚ ਇਨ੍ਹਾਂ ਦੀ ਮੰਨਤਾ ਸੀ।

## ਟਿੱਪਣੀਆਂ ਤੇ ਹਵਾਲੇ

1. **ਸ੍ਰੀ ਰਾਮ ਸਨੇਹੀ ਧਰਮ ਪ੍ਰਕਾਸ਼**, ਪੰਨੇ 30, 36, 361
2. **ਉਹੀ**, ਪੰਨੇ 256-506, **ਸ੍ਰੀ ਪਾਠ ਰਤਨ**, ਪੰਨੇ 62-80
3. **ਉਹੀ**, ਪੰਨਾ 68

# ਪਾਠ

68
ਗਾਯਾਂ ਚਰਾਈ ਭਾਤ ਖਾਈ ਰਾਮਰਾਈ ਰੰਮ ਯੇ ।
ਖੇਤੀ ਨਿਪਾਈ ਪਾੜ੍ਹ ਮਾਈ ਵਿਨਾ ਵਾਈ ਸ਼ੰਮ ਯੇ ।
ਵੰਨੋ ਧਨਾਈ ਪ੍ਰਭੁਤਾਈ ਜਨਾ ਗਾਈ ਛਾਜ ਯੇ ।
ਭਕਤੀ ਵਧਾਰੂ ਵਿਰਦ ਵਾਰੂ ਸੰਤ ਸਾਰੂ ਕਾਜ ਯੇ ।
ਜੀ ਸੰਤ ਸਾਰੂ ਕਾਜ ਯੇ ।

# ਮੂਲ ਦਾਸ, ਅਨੁਭਵ ਵਾਣੀ, 1797

ਸ੍ਰੀ ਮੂਲ ਦਾਸ ਜੀ ਰਾਮ ਸਨੇਹੀ ਪੰਥ ਦੇ ਸ੍ਰੀ ਹਰਿਰਾਮ ਦਾਸ ਦੇ ਚੇਲੇ ਸ੍ਰੀ ਨਾਰਾਇਣ ਦਾਸ ਜੀ ਦੇ ਸ਼ਿਸ਼ ਸਨ। ਇਹ ਸੀਂਥਲ ਵਿਚ ਦੀਖਿਅਤ ਹੋਏ ਅਤੇ ਕਾਲੂ ਗ੍ਰਾਮ ਲੁਣਕਰਣਸਰ, ਬੀਕਾਨੇਰ ਵਿਚ ਤਪਸਥਲੀ ਕਾਇਮ ਕੀਤੀ[1]।

ਅਨੁਭਵ ਵਾਣੀ ਵਿਚ ਸਾਖੀਆਂ (ਸਲੋਕ) ਹਨ, ਜੋ ਵਿਸ਼ਾ ਵਸਤੂ ਦੇ ਆਧਾਰ ਉੱਤੇ ਵਰਗੀਕ੍ਰਿਤ ਹਨ। ਇਹ ਵਿਸ਼ੇ-ਗੁਰਦੇਵ, ਬ੍ਰਿਹਾ, ਉਪਦੇਸ਼, ਪ੍ਰੇਮ ਰਸ, ਮਨ, ਮਾਇਆ, ਸੰਗਤ, ਗਿਆਨ ਵਿਚਾਰ, ਧੀਰਜ, ਕਾਲ, ਆਦਿ ਹਨ। ਇਸ ਤੋਂ ਇਲਾਵਾ ਚੇਤਾਵਨੀ ਦੇ ਕਬਿਤ, ਚਾਣਕ ਸ਼ਬਦੀ, ਰੇਖਤਾ, ਭਗਤਮਾਲ, ਹਰਿਜਸ ਦੇ ਪਦੇ, ਰਚਨਾਵਾਂ ਵੀ ਕੀਤੀਆਂ ਹਨ।

ਪਤਾ ਲਗਦਾ ਹੈ ਕਿ ਸ੍ਰੀ ਮੂਲ ਦਾਸ 1853 ਬਿ./1796 ਵਿਚ ਆਪਣੇ ਗੁਰੂ ਨਾਰਾਇਣ ਦਾਸ ਦੀ ਸੇਵਾ ਵਿਚ ਗਏ[2]।

ਗੈਬੀ ਬੋਧ ਵਿਚ ਦੱਸਿਆ ਗਿਆ ਹੈ ਕਿ ਧੰਨਾ ਤੇ ਹੋਰ ਭਗਤ ਸਾਧਨਾ ਕਰਕੇ ਕਥਿਤ ਨੀਚ ਤੋਂ ਉੱਚੀ ਪਦਵੀ ਉੱਤੇ ਪਹੁੰਚੇ ਅਤੇ ਉਨ੍ਹਾਂ ਜੱਗ ਵਿਚ ਪ੍ਰਸਿੱਧੀ ਪ੍ਰਾਪਤ ਕੀਤੀ[3]।

ਰੇਖਤਾ ਅਨੁਸਾਰ ਸਾਧਨਾ ਕਾਰਨ ਬ੍ਰਹਮ ਦੀ ਕਲਾ ਇਨ੍ਹਾਂ ਦੇ ਮਨ ਵਿਚ ਜਾਗ ਪਈ[4]।

ਭਗਤਮਾਲ ਮੁਤਾਬਿਕ ਧੰਨਾ ਭਗਤ ਨੇ ਜੋ ਅੰਨ ਸੰਤਾਂ ਦੇ ਮੂੰਹ ਵਿਚ ਪਾਇਆ ਉਹੀ ਧਰਤੀ ਵਿਚ ਫਸਲ ਦੇ ਰੂਪ ਵਿਚ ਉੱਗ ਪਿਆ। ਉਹ ਸਾਧਨਾ ਕਾਰਨ ਪ੍ਰਗਟ ਹੋ ਗਏ[5]।

ਮੂਲ ਦਾਸ ਜੀ ਨੇ ਧੰਨਾ ਭਗਤ ਦੀ ਸਾਧਨਾ ਤੇ ਸੰਤ ਸੇਵਾ ਦੇ ਪੱਖ ਉਘਾੜੇ ਤੇ ਉਭਾਰੇ ਹਨ। ਪਤਾ ਲਗਦਾ ਹੈ ਕਿ ਇਸ ਮੱਤ ਦੇ ਸਾਧੂਆਂ ਤੇ ਲੋਕਾਂ ਵਿਚ ਹੋਰ ਭਗਤਾਂ ਦੇ ਨਾਲ-ਨਾਲ ਧੰਨਾ ਜੱਟ ਦੀ ਵੀ ਮੰਨਤਾ ਸੀ।

## ਟਿੱਪਣੀਆਂ ਤੇ ਹਵਾਲੇ


1. ਸ੍ਰੀ ਮੂਲ ਦਾਸ ਜੀ ਮਹਾਰਾਜ ਕੀ ਅਨਭੈ ਵਾਣੀ, ਸੰਤ ਸਾਹਿਤਯ ਸੰਗਮ, ਸੀਂਥਲ, ਬੀਕਾਨੇਰ, 2056, ਪੰਨਾ 8
2. ਉਹੀ, ਪੰਨਾ 114
3. ਉਹੀ, ਪੰਨਾ 116
4. ਉਹੀ, ਪੰਨਾ 136
5. ਉਹੀ, ਪੰਨਾ 153

# ਪਾਠ

## ਅਥ ਗੈਬੀ ਬੋਧ

116
ਨਾਪਾ ਧੰਨਾ ਔਰ ਰੈਦਾਸਾ, ਬਾਲਮੀਕ ਅਰੁ ਕੀਤਾ ।
ਕੁਲ ਨੀਚਾ ਊਚੈ ਪਦ ਪ੍ਰਹੁੰਤਾ, ਜੁਗ ਸਾਰੈ ਮੈਂ ਜੀਤਾ ।

## ਅਥ ਰੇਖਤਾ

136
ਭਰਥਰੀ ਮਤ ਅਰ ਤਤੁ ਕਬੀਰ ਹੈ,
ਨਾਥ ਨਿਰੰਜਨ ਜਿਸਾ ਭਯਾ ਤਯਾਗੀ ।
ਧੰਨਾ ਰਿਵਦਾਸ ਅਰ ਜਨਕ ਸੁਖਦੇਵ ਜਿਸਾ,
ਬ੍ਰਹਮ ਦੀ ਕਲਾ ਉਰ ਮਾਹਿ ਜਾਗੀ ।-4

## ਅਥ ਭਗਤਮਾਲ

153
ਦਾਸ ਧੰਨੈ ਸਾਧਾ ਮੁਖ ਵਾਯੋ,
ਸੋ ਨਿਪਜਯੋਂ ਧਰਮਾਹੀ ।
ਗੁਪਤ ਭਕਤਿ ਘਟ ਪ੍ਰਗਟ ਕੀਨੀ,
ਪ੍ਰਕਟ ਭਈ ਜਹਾਂ ਤਹਾਂਈ ।-1-113

# ਬਾਲਕ ਰਾਮ, ਜਨ ਪ੍ਰਭਾਵ ਪਰਚੀ

ਬਾਲਕ ਰਾਮ ਰਾਮ ਸਨੇਹੀ ਸੰਪਰਦਾਇ ਦੇ ਸ੍ਰੀ ਰਾਮਦਾਸ ਮਹਾਰਾਜ ਦੇ ਦੂਜੇ ਸ਼ਿਸ਼ ਕਾਨੜ ਦਾਸ ਦੇ ਚੇਲੇ ਸਨ। ਇਹ ਗੁਰੂ ਧਾਮ ਖੈੜਾਪਾ ਵਿਚ ਰਹਿੰਦੇ ਸਨ[1]। ਇਨ੍ਹਾਂ ਦੀ ਇਸ ਰਚਨਾ **ਜਨ ਪ੍ਰਭਾਵ ਪਰਚੀ** ਵਿਚ ਇਸ ਸੰਪਰਦਾਇ ਦੀ ਗੁਰ ਪ੍ਰਨਾਲੀ ਤੋਂ ਇਲਾਵਾ ਖਾਸ ਕਰਕੇ ਸ੍ਰੀ ਰਾਮਦਾਸ ਜੀ ਮਹਾਰਾਜ ਦੇ ਜੀਵਨ ਦਾ ਬਿਰਤਾਂਤ ਲਿਆ ਗਿਆ ਹੈ। ਉਨਾਂ ਦੇ ਚੇਲਿਆਂ, ਲਾਲ ਦਾਸ, ਸਗਰਾਮਦਾਸ, ਪੀਥਲ ਦਾਸ, ਪੂਰਣ ਦਾਸ, ਮਨੀ ਰਾਮ, ਗੋਵਿੰਦ ਰਾਮ, ਸੇਵਾ ਦਾਸ, ਪ੍ਰੇਮ ਦਾਸ, ਪਰਸਰਾਮ, ਆਦਿ ਦੀਆਂ ਪਰਿਚੈ ਸਾਖੀਆਂ ਵੀ ਦਿੱਤੀਆਂ ਗਈਆਂ ਹਨ। ਇਸ ਦੇ 15 ਪ੍ਰਭਾਵ (ਕਾਂਡ) ਹਨ।

ਪਹਿਲੇ ਪ੍ਰਭਾਵ ਵਿਚ ਦੱਸਿਆ ਗਿਆ ਹੈ ਕਿ ਰਾਮਾਨੰਦ ਦੇ ਪ੍ਰਭਾਵ ਹੇਠ ਕਈ ਸੰਤ ਉਜਾਗਰ ਹੋਏ। ਕਬੀਰ, ਰਵਿਦਾਸ, ਪੀਪਾ ਤੋਂ ਇਲਾਵਾ ਧੰਨਾ ਦਾ ਵੀ ਇਥੇ ਉਲੇਖ ਹੋਇਆ ਹੈ। ਦੱਸਿਆ ਗਿਆ ਹੈ ਕਿ ਧੰਨੇ ਦੇ ਬਿਨਾਂ ਬੀਜ ਪਾਏ ਕਣਕ ਉੱਗ ਖਲੋਤੀ[2]।

ਦੂਜੇ ਪ੍ਰਭਾਵ ਵਿਚ ਵੀ ਇਹੋ ਘਟਨਾ ਲਈ ਗਈ ਹੈ। ਦੱਸਿਆ ਗਿਆ ਹੈ ਕਿ ਧੰਨੇ ਦੇ ਖੇਤ ਵਿਚ ਬਿਨਾਂ ਬੀਜ ਪਾਏ ਅਪਾਰ ਕਣਕ ਹੋ ਗਈ[3]।

ਧੰਨੇ ਜੱਟ ਦੀ ਸ਼ਖ਼ਸੀਅਤ ਦੀ ਸੇਵਾ ਦੇ ਪੱਖ ਵਾਲੀ ਉਪਰੋਕਤ ਘਟਨਾ ਇਸ ਮਤ ਦੇ ਸਾਧੂਆਂ ਵਿਚ ਮੰਨਤਾ ਪ੍ਰਾਪਤ ਹੈ। ਹੋਰਨਾਂ ਭਗਤਾਂ ਤੋਂ ਇਲਾਵਾ ਇਨ੍ਹਾਂ ਨਾਲ ਸੰਬੰਧਿਤ ਘਟਨਾਵਾਂ ਨੂੰ ਇਸ ਮਤ ਦੇ ਪ੍ਰਚਾਰ ਲਈ ਕਲਾ ਜੁਗਤ ਦੇ ਤੌਰ 'ਤੇ ਅਪਣਾਇਆ ਗਿਆ ਹੈ।

## ਟਿੱਪਣੀਆਂ ਤੇ ਹਵਾਲੇ

1. ਸ੍ਰੀ ਬਾਲਕ ਰਾਮ, **ਜਨ-ਪ੍ਰਭਾਵ ਪਰਚੀ**, ਸੰਤ ਸਾਹਿਤਯ ਸੰਗਮ, ਸੀਂਥਲ, ਬੀਕਾਨੇਰ, 2026, ਪੰਨਾ 5
2. **ਉਹੀ**, ਪੰਨਾ 4
3. **ਉਹੀ**, ਪੰਨਾ 16

# ਪਾਠ

## ਪ੍ਰਭਾਵ ਪਹਿਲਾ

### ਘਨਾਸਰੀ

4

ਰਾਮਾਨੰਦ ਪ੍ਰਤਾਪ ਸਿਸ਼ਯ ਉਜਾਗਰ ਭਏ ਇਤਾ,
ਗਿਆਨ ਧਿਆਨ ਮੁਕਤਿ ਦੇ ਅਨੇਕ ਸ਼ਾਖਾ ਸੰਤ ਏ ।
ਪ੍ਰਥਮ ਅਨੰਤਾਨੰਦ ਚਕਵੇ ਕਬੀਰ ਧਯਾਨ,
ਸੁਖਾਨੰਦ ਸੁਰਸੁਰਾ ਸਜਨ ਧਯਾਨ ਰਤ ਏ ।
ਰੈਦਾਸ ਦ੍ਵਾਰ ਗੰਗ ਆਯ ਪੀਪਾ ਝਾਂਪ ਛਾਪ ਲਾਏ
ਧੰਨਾ ਬਿਨਾ ਬੀਜ ਗੇਹੂੰ ਸੇਨ ਰਾਖੀ ਪ੍ਰਤ ਏ ।
ਨਰ ਹਰਿ ਭਾਵਾ ਨੰਦ ਬਾਈ ਪਦਮਾਵਤੀ ਜੋ,
ਮਧਸੂਦਨ ਅਰਧ ਭਏ ਅਸਥਿਰ ਮਤ ਏ ।-੨੫

## ਪ੍ਰਭਾਵ ਦੂਜਾ

16

ਰਵਿਦਾਸ ਕਾਜ ਪਾਰਸ ਨਿਵਾਜ ।
ਨਹਿ ਧਰੈ ਸੰਚ, ਨਿਤ ਮੋਹਰ ਪੰਚ ।
ਧਿਨ ਧਿੰਨਾ ਹੇਤ, ਵਿਨ ਬੀਜ ਖੇਤ ।
ਗੇਹੂੰ ਅਪਾਰ, ਤੂੰਬਾਂ ਮਝਾਰ ।-੬੪

# ਪਰਸ ਰਾਮ, ਪਰਚੀ ਸ੍ਰੀ ਰਾਮਦਾਸ ਜੀ ਮਹਾਰਾਜ, 1838 ਈ.

ਸ੍ਰੀ ਪਰਸ ਰਾਮ ਜੀ ਮਹਾਰਾਜ (ਜਨਮ 1824 ਬਿ: ਬੀਠਨੋਕ, ਬੀਕਾਨੇਰ) ਨੇ ਸ੍ਰੀ ਰਾਮਦਾਸ ਜੀ ਮਹਾਰਾਜ ਤੋਂ 1844 ਬਿ. ਵਿਚ ਦੀਖਿਆ ਲਈ। ਇਹ ਕਈ ਵਰ੍ਹੇ ਖੇੜਾਪਾ ਗੁਰੂ ਧਾਮ ਵਿਚ ਗੁਰੂ ਸੇਵਾ ਕਰਦੇ ਰਹੇ। ਇਨ੍ਹਾਂ ਦਾ ਸਾਧਨਾ ਖੇਤਰ ਸੂਰ ਸਾਗਰ, ਜੋਧਪੁਰ ਹੈ। ਇਨ੍ਹਾਂ ਦੀ ਮ੍ਰਿਤੂ 1896/1839 ਵਿਚ ਹੋਈ[1]।

ਇਨ੍ਹਾਂ ਦੀ ਰਚਨਾ ਵਿਚ ਸ੍ਰੀ ਰਾਮਦਾਸ ਜੀ ਮਹਾਰਾਜ ਸੰਬੰਧੀ ਸਾਮਗਰੀ ਦਰਜ ਹੈ। ਇਹ ਦੋਹਾ ਚੌਪਈ ਛੰਦਾਂ ਵਿਚ ਪਦ ਵਿਸ਼੍ਰਾਮ (ਅਧਿਆਵਾਂ) ਵਿਚ ਕੀਤੀ ਗਈ। ਇਸ ਦਾ ਰਚਨਾ ਕਾਲ 1895/1838 ਦਿੱਤਾ ਗਿਆ ਹੈ[2]।

ਦਸਵੇਂ ਵਿਸ਼੍ਰਾਮ ਵਿਚ ਦੱਸਿਆ ਗਿਆ ਹੈ ਕਿ ਧੰਨੇ ਭਗਤ ਨੇ ਰਾਮਾਨੰਦ ਤੋਂ ਦੀਖਿਆ ਲਈ। ਉਹ ਵੀ ਪੀਪਾ, ਸੇਨ, ਰੈਦਾਸ ਵਾਂਗ ਉਸ ਦੇ ਦੀਖਿਅਤ ਸ਼ਿਸ਼ ਸਨ[3]।

ਇਉਂ, ਪਤਾ ਲਗਦਾ ਹੈ ਕਿ ਇਸ ਮਤ ਦੇ ਆਗੂਆਂ ਦਾ ਹੋਰ ਭਗਤਾਂ ਤੋਂ ਇਲਾਵਾ ਧੰਨਾ ਭਗਤ ਵਾਸਤੇ ਸਤਿਕਾਰ ਸੀ। ਉਹ ਇਸ ਨੂੰ ਰਾਮਾਨੰਦ ਦਾ ਸ਼ਿਸ਼ ਮੰਨਦੇ ਹਨ। ਇਸ ਸੰਬੰਧੀ ਅੱਗੇ ਜਾ ਕੇ ਵਿਚਾਰ ਕੀਤੀ ਜਾਵੇਗੀ।

## ਟਿੱਪਣੀਆਂ ਤੇ ਹਵਾਲੇ

1. **ਪਰਚੀ ਸੰਗ੍ਰਹਿ (ਜਨਮ ਲੀਲਾ)**, ਸੰਤ ਸਾਹਿਤਯ ਸੰਗਮ, ਸੀਂਥਲ ਬੀਕਾਨੇਰ, 1969, ਦੋ ਸ਼ਬਦ, ਪੰਨੇ ਕ, ਖ
2. **ਗੁਰੂ ਪ੍ਰਕਰਣ ਪਰਚੀ**, ਪ੍ਰਕਾਸ਼ਕ ਸ੍ਰੀ ਆਨੰਦਾਸ਼੍ਰਮ, ਬੀਕਾਨੇਰ, 1993, ਪੰਨਾ 122
3. ਉਹੀ, ਪੰਨਾ 20

# ਗੁਰੂ ਪ੍ਰਕਰਣ ਪਰਚੀ

**ਵਿਸ਼੍ਰਾਮ 10**

ਚੌ. ਮੇਰੋ ਰੂਪ ਤੁਮਾਰੇ ਮਾਹੀ ।
ਸਾਚ ਭਾਵਨਾ ਦੂਰੇ ਨਾਹੀ ।
ਭਕਤੀ ਪ੍ਰਭਾਵ ਇਸੋਈ ਕਾਰਣ ।
ਆਦਿ ਸਾਧੁ ਪ੍ਰਤਿਬੋਧ ਵਿਚਾਰਣ ।-੧
ਰਾਮਾਨੰਦ ਦੀ ਪੀਪੈ ਦੀਖਿਆ ।
ਮੇਲਯੋ ਘਰ ਮਨ ਸਾਚ ਪਰੀਖਿਆ ।
ਯੋਗੀ ਗਯਾਨ ਧੰਨੈ ਭਲ ਪਾਯੋ ।
ਲੇ ਦੀਖਿਆ ਖੇਰਾਪੁਰ ਆਯੋ ।-੨

# ਮੱਕੇ ਮਦੀਨੇ ਦੀ ਗੋਸ਼ਟਿ

ਇਸ ਰਚਨਾ ਵਿਚ ਗੁਰੂ ਨਾਨਕ ਦੇਵ ਦੀਆਂ ਮੁਸਲਿਮ ਫਕੀਰਾਂ ਨਾਲ ਗੋਸ਼ਟਾਂ ਵਿਖਾਈਆਂ ਗਈਆਂ ਹਨ। ਇਨ੍ਹਾਂ ਦਾ ਵਿਸ਼ੇ-ਵਸਤੂ ਇਸਲਾਮੀ ਕਰਮਕਾਂਡ, ਰਹੁਰੀਤਾਂ ਦੀ ਥਾਂ ਅਜਿਹਾ ਧਰਮ ਮਾਰਗ ਦਰਸਾਉਣਾ ਹੈ ਜਿਸ ਬਾਰੇ ਗੁਰੂ ਨਾਨਕ ਦੇਵ ਦੀ ਰਚਨਾ ਵਾਰ ਮਾਝ ਕੀ ਵਿਚ ਗੁਰੂ ਨਾਨਕ ਦੇਵ ਦੇ ਸਲੋਕਾਂ-ਮੁਸਲਮਾਣੁ ਕਹਾਵਣੁ ਮੁਸਕਲ, ਪੰਜਿ ਨਿਵਾਜਾਂ ਵਖਤ ਪੰਜਿ, ਮਿਹਰ ਮਸੀਤਿ ਸਿਦਕੁ ਮੁਸਲਾ[1], ਆਦਿ ਵਿਚ ਦਰਸਾਇਆ ਗਿਆ ਹੈ। ਇਸ ਤੋਂ ਇਲਾਵਾ ਗੁਰੂ ਨਾਨਕ ਦੇਵ ਤੇ **ਗੁਰੂ ਗ੍ਰੰਥ ਸਾਹਿਬ** ਨੂੰ ਇਸਲਾਮੀ ਰਵਾਇਤ ਨਾਲ ਜੋੜਿਆ ਗਿਆ ਹੈ[2]। ਇਹ ਸੰਭਵ ਹੈ ਸਿੱਖ ਮਿਸਲਾਂ ਸਮੇਂ ਪੰਜਾਬ ਦੇ ਮੁਸਲਿਮ ਬਹੁ ਸੰਮਤੀ ਵਾਲੇ ਇਲਾਕੇ ਵਿਚ ਰਾਜ ਕਰਨ ਦੀ ਲੋੜ ਤੋਂ ਉਪਜਿਆ ਹੋਵੇ।

ਇਸ ਵਿਚਲੀ ਸਾਮਗਰੀ ਦੀਆਂ ਸਤਰਾਂ **ਮਹਿਮਾ ਪ੍ਰਕਾਸ਼** ਦੀਆਂ ਮੱਕੇ ਮਦੀਨੇ ਵਾਲੀਆਂ ਸਾਖੀਆਂ ਨਾਲ ਮਿਲਦੀਆਂ ਹਨ[3]। ਇਸ ਦੀਆਂ ਹੱਥ ਲਿਖਤਾਂ SRL-1102, SRL-6137 (1932), SRL-6535 (1873), SRL-2124 (1856), ਆਦਿ ਹਨ। ਇਸ ਦੀਆਂ ਵਧੇਰੇ ਹੱਥ ਲਿਖਤਾਂ ਮਿਤੀ ਰਹਿਤ ਹਨ। ਮਿਤੀ ਵਾਲੀਆਂ ਹੱਥ ਲਿਖਤਾਂ **ਮਹਿਮਾ ਪ੍ਰਕਾਸ਼** ਤੋਂ ਬਾਅਦ ਵਾਲੀਆਂ ਹਨ। ਅੰਕੜਾ ਵਿਗਿਆਨ ਦੀ ਪਰਖ ਵਿਧੀ ਮੁਤਾਬਿਕ ਇਹ ਰਚਨਾ **ਮਹਿਮਾ ਪ੍ਰਕਾਸ਼** ਦੇ ਸਮੇਂ ਦੀ ਪਰ ਇਸ ਤੋਂ ਕੁਝ ਪਹਿਲ ਕੀ ਹੈ[4]।

ਮਦੀਨੇ ਵਾਲੀ ਸਾਖੀ ਵਿਚ ਪੀਰ ਬਹਾਉੱਦੀਨ ਦੇ ਸਵਾਲ, ਤੁਸੀਂ ਆਪਣੇ ਧਰਮ ਦੇ ਇਮਾਮ ਜ਼ਾਹਿਰ ਕਰੋ, ਦੇ ਜਵਾਬ ਵਿਚ ਗੁਰੂ ਸਾਹਿਬ ਕਬੀਰ, ਰਾਮਾਨੰਦ, ਰਵਿਦਾਸ, ਨਾਮਦੇਵ, ਪੀਪਾ, ਬੇਣੀ ਆਦਿ ਦੇ ਨਾਲ ਧੰਨਾ ਭਗਤ ਨੂੰ ਵੀ ਗਿਣਦੇ ਹਨ। ਇਨ੍ਹਾਂ ਦਾ ਨੰਬਰ ਦਸਵਾਂ ਹੈ[5]।

ਇਓਂ, ਧੰਨਾ ਭਗਤ ਨੂੰ ਬਾਬਾ ਨਾਨਕ ਦੇ ਮਤ ਦੇ ਇਮਾਮਾਂ (ਆਗੂਆਂ) ਵਿਚ ਸ਼ੁਮਾਰ ਕੀਤਾ ਗਿਆ ਹੈ। ਪਤਾ ਲਗਦਾ ਹੈ ਕਿ ਉਸ ਸਮੇਂ ਪੰਜਾਬੀ

ਸਭਿਆਚਾਰ ਦੀ ਪ੍ਰਾਪਤੀ ਦੇ ਜਤਨਾਂ ਵਿਚ ਧੰਨਾ ਜੀ ਦੀ ਅਹਿਮੀਅਤ ਮੰਨੀ ਗਈ ਹੈ ।

## ਟਿੱਪਣੀਆਂ ਤੇ ਹਵਾਲੇ

1. ਗੁਰੂ ਗ੍ਰੰਥ ਸਾਹਿਬ, ਪੰਨੇ 140-41
2. ਮੱਕੇ ਮਦੀਨੇ ਦੀ ਗੋਸ਼ਟਿ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1988, ਪੰਨੇ 60, 192
3. ਉਹੀ, ਪੰਨਾ 193
4. ਵੇਖੋ, **ਭਗਤ ਨਾਮਦੇਵ : ਜੀਵਨੀ ਤੇ ਸ੍ਰੋਤ ਅਧਿਐਨ** (ਸੰਪਾ. ਡਾ. ਰਾਏ ਜਸਬੀਰ ਸਿੰਘ)
5. ਮੱਕੇ ਮਦੀਨੇ ਦੀ ਗੋਸ਼ਟਿ, ਪੰਨਾ 213

# ਪਾਠ

**ਸੁਆਲੁ ਕਾਜੀ ਪੀਰ ਬਹਾਵਦੀ । ਸੂਰਾ ।**
ਆਖੇ ਪੀਰ ਬਹਾਵਦੀ ਸੁਣਹੋ ਨਾਨਕ ਪੀਰ ।
ਖਬਰ ਸੁਣਾਵਹੁ ਦੀਨ ਦੀ ਕਰਕੇ ਸਚੁ ਤਦਬੀਰ ।
ਇਕੋ ਇਕ ਖੁਦਾਇ ਹੈ ਹਰ ਜਮਾਨੇ ਸਾਹ ।
ਕਲਜੁਗ ਅੰਦਰ ਬਹੁਤ ਹੈ ਮਨ ਸਮਝੇ ਕਿਉ ਨਾਹਿ ।
ਅਵਲ ਜੁਗ ਮਨਸੂਖ ਕਰ ਹੁਣ ਕਾ ਕਰਹੁ ਬਿਆਨ ।
ਇਸ ਜਮਾਨੇ ਜੋ ਥੀਏ ਹਿੰਦੂਆ ਦੇ ਇਮਾਮ ।
ਜਿਤੀ ਅਸਾਡੇ ਇਮਾਮ ਹੈਨਿ ਸਭੇ ਹਾਜਰੁ ਡੇਖ ।
ਉਹੀ ਇਮਾਮ ਸਹਾਬ ਹੈਨਿ ਉਹੀ ਕਾਜੀ ਸੇਖ ।
ਅਗੇ ਥੀਏ ਫਉਤ ਜੋ ਤਿਹਿ ਪਰ ਬੈਠੇ ਅਉਰ ।
ਓਹੋ ਕੁਤਬਾ ਹੁਕਮੁ ਓਹੁ ਓਹੇ ਕਾਇਮ ਦਉਰ ।
ਵਡਿਆ ਬਾਹਰ ਜੋ ਕਰੇ ਤਿਨਾ ਮਾਰੀਐ ਕਖੀ ਸਾੜ ।
ਇਕੋ ਹੁਕਮ ਪੈਕੰਬਰੀ ਦੂਜਾ ਨਾਹੀ ਬੀਚਾਰੁ ।
ਤੁਸੀ ਭੀ ਆਪਣੇ ਮਜਬ ਦੇ ਜਾਹਰ ਕਰਹੁ ਇਮਾਮੁ ।
ਸਭਣਾ ਨਾਇਬ ਤੁਹੀ ਹੈ ਓਨਾ ਜਾਹਰ ਕਰਹੁ ਕਲਾਮੁ ॥36॥
**ਜਵਾਬੁ ਨਾਨਕ ਸਾਹ । ਸੂਰਾ ॥**
ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਸਾਹ ।
ਅਸਾ ਵਲਿ ਜੋ ਭਗਤ ਹੈਨਿ ਤਿਨਾਹ ਦੇ ਸੁਣਹੁ ਸਨਾਹਿ ।
ਤੁਰਕਾ ਵਿਚ ਇਮਾਮ ਹੈਨਿ ਹਿੰਦੂ ਭਗਤ ਕਹਾਨ ।
ਆਖਣ ਅੰਦਰ ਦੋਇ ਹੈ ਇਕੋ ਭੇਦ ਡਸਾਨ ।
ਆਪੋ ਆਪਣੇ ਮਜਬ ਦੇ ਸਭੇ ਹਨਿ ਸਿਰਦਾਰ ।
ਜਿਤੀ ਭਗਤ ਅਸਾ ਵਲਿ ਕਰਹੋ ਨਾਮ ਉਚਾਰ ।
ਅਵਲ ਭਗਤੁ ਕਬੀਰ ਹੈ ਪਿਛੋ ਰਾਮਾ ਨੰਦ ।
ਪਾਇਆ ਕਬੀਰ ਮਰਾਤਬਾ ਗੁਰ ਮਿਲਿਆ ਰਾਮਾ ਨੰਦ ।

ਕਾਇਮ ਜੁਸਾ ਕਬੀਰ ਦਾ ਰਹਿਆ ਵਿਚ ਜਹਾਨ ।
ਨ ਦਬਿਆ ਨਾ ਸਾੜਿਆ ਨਾ ਹਿੰਦੂ ਮੁਸਲਮਾਨ ।
ਗੁਰ ਕੋਲੋ ਉਕੜਾ ਥੀਆ ਸਿਖੁ ਪਰਵਾਨੁ ।
ਸਾਰੇ ਬਰਹ ਭਗਤ ਹਨਿ ਮੀਰਾ ਬਾਈ ਅਧ ਪਛਾਨੁ ।
ਤੀਜਾ ਭਗਤ ਰਵਿਦਾਸ ਹੈ ਚਉਥਾ ਹੈ ਨਾਮ ਦੇਉ ।
ਪੀਪਾ ਨਾਮ ਪੰਜਵਾਂ ਛੇਵਾਂ ਬੇਣੀ ਸਤਵਾਂ ਹੈ ਜੈ ਦੇਉ ।
ਅਠਵਾਂ ਬਾਲਮੀਕ ਭਗਤ ਹੈ ਨਾਵਾ ਸਧਨਾ ਜਾਨ ।
ਦਸਵਾ ਧੰਨਾ ਜਟੁ ਹੈ ਜਿਸ ਠਾਕੁਰ ਮਿਲਿਆ ਅਜਾਨ ।
ਭਗਤ ਤ੍ਰਿਲੋਚਨ ਯਾਰਵਾ ਸੈਣਿ ਬਾਰਵਾ ਜਾਨ ।
ਸਭ ਭਗਤਾ ਸਿਰ ਗੁਰੂ ਹੈ ਰਾਮਾਨੰਦ ਪਛਾਨ ।
ਮੀਰਾਂ ਬਾਈ ਭਗਤ ਹੈ ਅਧਾ ਕਰਕੇ ਨਾਰਿ ।
ਨਾਨਕ ਆਖੇ ਪੀਰ ਜੀ ਸਭ ਮਜਬ ਦੇ ਸਿਰਦਾਰ ।
ਗੋਰਖੁ ਈਸਰ ਮਛੰਦ੍ਰ ਨਾਥ ਚਰਪਟ ਗੋਪੀ ਚੰਦੁ ।
ਰਾਜਾ ਭਰਥਰ ਅਮਰ ਸਿਧ ਜਿਸ ਕੀਤਾ ਇਸਥਿਰ ਪਿੰਡ ।
ਸਿਹ ਚਉਰਸੀ ਅਮਰ ਹੈਨਿ ਭਗਤਾ ਵਿਚ ਨਰਿੰਦ ।
ਇਹ ਰਹਸਨ ਜਗ ਅਮਰ ਸਿਧ ਜਬ ਲਗ ਸੂਰਜ ਚੰਦ ।
ਵਡਾ ਭਗਤ ਫਰੀਦ ਹੈ ਸੇਖਾ ਅੰਦਰ ਸੇਖ ।
ਜੁਹਦੀ ਕਰਿ ਤਨਿ ਸਾਧਿਆ ਵਸ ਕੀਤਸੁ ਨਫਸ ਵਿਸੇਖੁ ।
ਸਭ ਪਹੁਤੇ ਖੁਦਾਇ ਨਾਲ ਸਭ ਮਹਿ ਇਕੁ ਪਛਾਨ ।
ਜੁਗਹ ਜੁਗੰਤਰ ਅਮਰੁ ਹੈਨ ਗਾਵਨਿ ਬੇਦ ਪੁਰਾਨ ।
ਸਾਖ ਉਨਾਹ ਦੀ ਪੀਰ ਜੀ ਲਿਖੀਐ ਵਿਚਿ ਕਿਤਾਬ ।
ਇਮਾਮ ਸਿਰਿ ਇਮਾਮ ਹੈਨ ਇਸਹਾਬਾ ਸਿਰਿ ਸਹਾਬ ॥37॥

# ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, 1776

ਸਰੂਪ ਦਾਸ ਭੱਲਾ ਦਾ ਇਕ ਹੋਰ ਨਾਂ ਸਰੂਪ ਚੰਦ ਵੀ ਹੈ। ਇਸ ਦੀ ਰਚਨਾ **ਮਹਿਮਾ ਪ੍ਰਕਾਸ਼**, 1776 ਵਿਚ ਰਚੀ ਗਈ ਮਿਲਦੀ ਹੈ। ਇਹ ਗੁਰੂ ਅਮਰਦਾਸ ਦੇ ਵੰਸ ਵਿਚੋਂ ਨਾਵੇਂ ਥਾਂ ਸਨ[1]।

**ਮਹਿਮਾ ਪ੍ਰਕਾਸ਼** ਦੀਆਂ ਮੁੱਢਲੀਆਂ ਹੱਥ ਲਿਖਤਾਂ B.V. 176 (1857 ਬਿ.), Pb. Ar. M. 792 (1853) ਹਨ। ਇਸ ਵਿਚ ਦਸ ਗੁਰੂ ਸਾਹਿਬਾਨ ਤੋਂ ਇਲਾਵਾ ਬੰਦਾ ਬਹਾਦਰ ਦੇ ਜੀਵਨ ਨਾਲ ਸੰਬੰਧਿਤ ਸਾਖੀਆਂ ਵੀ ਪ੍ਰਾਪਤ ਹਨ। ਇਨ੍ਹਾਂ ਸਾਖੀਆਂ ਵਿਚ ਪੁਰੋਹਿਤ ਵਰਗ ਦੇ ਕਰਮ ਕਾਂਡ ਤੇ ਰਹੁ-ਰੀਤਾਂ ਸ਼ਾਮਿਲ ਹਨ। ਕਿਤੇ-ਕਿਤੇ ਵਰ ਸਰਾਪ, ਭਵਿੱਖ ਬਾਣੀਆਂ ਤੇ ਕਰਾਮਾਤਾਂ ਦਾ ਵੀ ਉਲੇਖ ਹੈ[2]। ਗੁਰੂ ਸਾਹਿਬਾਨ ਦੀ ਉਸਤਤ ਤੋਂ ਬਿਨਾਂ ਉਹ ਆਪਣੇ ਭੱਲਾ ਵੰਸ ਦੀ ਵਡਿਆਈ ਵੀ ਕਰਦਾ ਹੈ, ਅਤੇ ਉਸ ਨੇ ਆਪਣੇ ਪੂਰਵਜਾਂ ਨੂੰ ਗੁਰੂ ਘਰ ਨਾਲ ਸੰਬੰਧਿਤ ਕਰਨ ਦੇ ਵੀ ਯਤਨ ਕੀਤੇ ਹਨ[3]। ਇਸ ਵਾਸਤੇ ਸਰੂਪ ਦਾਸ ਨੇ ਕੁਝ ਅਜਿਹੀਆਂ ਘਟਨਾਵਾਂ **ਮਹਿਮਾ ਪ੍ਰਕਾਸ਼** ਵਿਚ ਸ਼ਾਮਿਲ ਕੀਤੀਆਂ ਹਨ ਜੋ ਨਾ ਤਾਂ ਅਸੰਭਵ ਹਨ ਅਤੇ ਨਾ ਹੀ ਤਤਕਾਲੀ ਵਿਵਸਥਾ ਦੇ ਪ੍ਰਭਾਵ ਹੇਠ ਹਨ, ਪਰ ਉਹ ਹੋਰ ਰਚਨਾਵਾਂ ਵਿਚ ਨਹੀਂ ਮਿਲਦੀਆਂ।

ਇਸ ਰਚਨਾ ਦੀ ਸਾਮਗਰੀ ਦਾ ਸ੍ਰੋਤ ਗੁਰੂ ਨਾਨਕ ਦੇਵ ਦੇ ਸੰਦਰਭ ਵਿਚ ਆਦਿ ਸਾਖੀਆਂ ਤੇ ਪੁਰਾਤਨ ਸਾਖੀਆਂ ਹਨ[4] ਪਰ ਬਾਕੀ ਗੁਰੂ ਸਾਹਿਬਾਨ ਨਾਲ ਸੰਬੰਧਿਤ ਸਾਮਗਰੀ ਉਸ ਨੇ ਗੁਰੂ ਘਰ ਦੇ ਵਿਅਕਤੀਆਂ ਤੇ ਗੁਰ ਸਿੱਖਾਂ ਤੋਂ ਸੁਣੀਆਂ ਸਾਖੀਆ ਤੋਂ ਹਾਸਲ ਕੀਤੀ[5]। ਧੰਨਾ ਜੱਟ ਬਾਰੇ ਇਸ ਰਚਨਾ ਵਿਚੋਂ ਇਹ ਸਮੱਗਰੀ ਮਿਲਦੀ ਹੈ—

ਜਦੋਂ ਭਾਈ ਗੁਰਦਾਸ ਨੇ, (ਸਰੂਪ ਦਾਸ ਭੱਲਾ ਅਨੁਸਾਰ) ਸ਼ੰਕਾ ਕੀਤੀ ਕਿ ਗੁਰੂ ਅਰਜਨ ਦੇਵ ਬਾਣੀ ਤਾਂ ਆਪ ਰਚਦੇ ਹਨ ਪਰ ਨਾਂ ਭਗਤਾਂ ਦਾ ਵਰਤਦੇ ਹਨ ਤਾਂ ਉਨ੍ਹਾਂ ਦੀ ਸ਼ੰਕਾ ਦੂਰ ਕਰਨ ਲਈ ਹੋਰ ਸੰਤਾਂ ਦੇ ਨਾਲ ਧੰਨਾ ਜੱਟ ਨੇ ਵੀ ਉਸ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ[6]।

ਇਹ ਘਟਨਾ ਮੱਧ ਕਾਲੀ ਸੋਚ ਮੁਤਾਬਕ ਗੁਰੂ ਸਾਹਿਬਾਨ ਦੀਆਂ ਕਰਾਮਾਤੀ ਸ਼ਕਤੀਆਂ ਦੱਸਣ ਲਈ ਸ਼ਾਮਿਲ ਕੀਤੀ ਗਈ ਹੈ। ਇਹ ਉਸ ਸਮੇਂ ਦੇ ਸਮਾਜ ਵਿਚ ਗੁਰੂ ਜੀ ਦੀ ਵਡਿਆਈ ਕਰਨ ਤੇ ਮਹੱਤਾ ਦਰਸਾਉਣ ਲਈ ਸਹਾਇਕ ਸਾਬਤ ਹੁੰਦੀਆਂ ਹਨ।

## ਟਿੱਪਣੀਆ ਅਤੇ ਹਵਾਲੇ


1. ਡਾ. ਰਾਏ ਜਸਬੀਰ ਸਿੰਘ, ਗੁਰੂ ਅਮਰਦਾਸ ਸ੍ਰੋਤ ਪੁਸਤਕ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1986, ਪੰਨਾ 267
2. ਉਹੀ, ਪੰਨਾ 271
3. ਉਹੀ, ਪੰਨਾ 271
4. ਉਹੀ, ਪੰਨਾ 268
5. ਉਹੀ, ਪੰਨਾ 268
6. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971, ਭਾਗ ਦੂਜਾ, ਪੰਨਾ 371

# ਸਾਖੀ 13

ਆਗੇ ਸਾਖੀ ਭਾਈ ਗੁਰਦਾਸ ਗ੍ਰਿੰਥ ਲਿਖਤੇ ਜਬ ਭਗਤਾ ਕੀ ਬਾਨੀ ਲਿਖੀ ਤਬ ਮਨ ਕੋ ਸੰਕਾ ਭਈ ਜੋ ਸਤਿਗੁਰ ਆਪ ਬਾਨੀ ਕਰਤੇ ਹੈ ਅਰੁ ਭਗਤਾ ਕਾ ਭੋਗ ਦੇਤੇ ਹੈਂ। ਗੁਰ ਅੰਤਰਜਾਮੀ ਗੁਰਦਾਸ ਕੀ ਸ਼ੰਕਾ ਨਵਿਰਤ ਕੀਆ ਸੋ ਨਿਰੂਪਣ ਹੋਵੇਗੀ :-

ਦੋਹਰਾ ॥ ਲਿਖੇ ਗੁਰਦਾਸ ਗ੍ਰਿੰਥ ਕੋ ਗੁਰਬਾਨੀ ਮਿਸਲ ਬਨਾਇ ।
ਜਬ ਭਗਤ-ਬਾਨੀ ਲਿਖਨੇ ਲਗਾ ਤਬ ਸੰਕਾ ਉਪਜੀ ਆਇ ।1।
ਚੌਪਈ ॥ ਲਿਖੇ ਗੁਰਦਾਸ ਹਜ਼ੂਰ ਗੁਰਬਾਨੀ ।
ਪੜਦੇ ਮੋ ਬੈਠੇ ਗੁਰ ਗਿਆਨੀ ।
ਭਗਤਨ ਕੀ ਮਿਸਲ ਲਿਖਨੇ ਜਬ ਲਗਾ ।
ਤਬ ਮਨ ਬੁਧ ਸੰਕਾ ਮੋ ਪਗਾ ।2।
ਬਾਨੀ ਆਪ ਗੁਰ ਮੁਖੋ ਉਚਾਰੇ ।
ਅੰਤ ਭੋਗ ਭਗਤਨ ਕਾ ਡਾਰੇ ।
ਸੰਤਨ ਕੀ ਬਡਿਆਈ ਕਰੇ ।
ਇਹੁ ਚਿੰਤਾ ਗੁਰਦਾਸ ਮਨ ਧਰੇ ।3।
ਬੂਝਾ ਸਤਿਗੁਰ ਅੰਤਰਿਜਾਮੀ ।
ਮਨ ਧਰੀ ਸੰਕ ਗੁਰਦਾਸ ਨਿਕਾਮੀ ।
ਇਹ ਮਮ ਸਿਖ ਬਡਾ ਪਰਬੀਨ ।
ਇਸ ਦੇਉ ਪ੍ਰਤੀਤ ਸੰਕਾ ਹੋਇ ਛੀਨ ।4।
ਕੇਤਕ ਕਾਲ ਲਿਖੀ ਤਹ ਬਾਨੀ ।
ਤਬ ਗੁਰ ਦਿਖਾਇਆ ਅਲਖ ਬਿਡਾਨੀ ।
ਨਿਕਸੇ ਪੜਦੇ ਸੋ ਬਹੁ ਸੰਤ ।
ਸੁੰਦਰ ਮੂਰਤਿ ਨਿਰਮਲ ਕ੍ਰਿਤ ।5।
ਦੋਹਰਾ ॥ ਅਤ ਸੋਭਾ ਸੁੰਦਰ ਸੁਭਗ ਮਹਿਮਾ ਅਮਿਤ ਬਿਸਾਲ ।
ਤੁਲਸੀ ਮਾਲਾ ਕੰਠ ਮੋ ਸੁੰਦਰ ਤਿਲਕ ਸੁਭਾਲ ।6।

ਚੌਪਈ ॥ ਜਬ ਗੁਰਦਾਸ ਸੰਤਨ ਕੋ ਦੇਖਾ ।
ਅਪਨੇ ਮਨ ਗਨੇ ਭਾਗ ਬਸੇਖਾ ।
ਤਬ ਸਤਿਗੁਰ ਕਹਾ ਗੁਰਦਾਸ ਬੁਲਾਇ ।
ਇਨ ਸੰਤਨ ਕੇ ਸੰਗ ਤੂੰ ਜਾਇ ।7।
ਆਗੇ ਪਹੁਚਾਇ ਬਿਦਾ ਕਰ ਆਵਹੁ ।
ਸੰਤਨ ਸੇਵ ਮਹਾ ਸੁਖ ਪਾਵਹੁ ।
ਚਲੇ ਗੁਰਦਾਸ ਸੰਤ ਸੰਗ ਲੀਨਾ ।
ਦੂਰਿ ਜਾਇ ਬਿਦਾ ਤਿਨ ਕੀਨਾ ।8।
ਸੰਤ ਚਰਨ ਪਰ ਮਾਥਾ ਟੇਕਾ ।
ਸੀਸ ਉਠਾਇ ਫਿਰ ਕਛੂ ਨ ਦੇਖਾ ।
ਅਦਭੁਤ ਚਰਿਤ੍ਰ ਕਛੁ ਲਖਾ ਨ ਜਾਇ ।
ਸਭ ਕਹੀ ਕਥਾ ਸਤਿਗੁਰ ਪਹਿ ਆਇ ।9।
ਸੁਨ ਹਸੇ ਦਿਆਲ ਮੁਖ ਬਚਨ ਉਚਾਰਾ ।
ਤੁਮ ਗੁਰਦਾਸ ਸੰਕਾ ਜੋ ਧਾਰਾ ।
ਸ੍ਰੀ ਰਾਮਾਨੰਦ ਥੇ ਸੰਤ ਬਿਨਾਨੀ ।
ਸੰਗ ਕਬੀਰ ਰਵਿਦਾਸ ਗਿਆਨੀ ।10।

ਦੋਹਰਾ ॥ ਨਾਮਦੇਵ ਸੰਗ ਸਧਨਾ ਸੈਨ ਅਵਰ ਤ੍ਰਿਲੋਚਨ ਸੰਤ ।
ਪੀਪਾ ਜੈ ਦੇਵ ਧੰਨਾ ਭਗਤ ਬੇਨੀ ਸੰਤ ਅਨੰਦ ।11।

ਚੌਪਈ ॥ ਪਰਮਾਨੰਦ ਅਉ ਮੀਰਾਬਾਈ ।
ਭੀਖਨ ਸੂਰਦਾਸ ਸੁਖਦਾਈ ।
ਕਾਮਲ ਆਰਫ ਸੇਖ ਫਰੀਦ ।
ਤੁਮ ਦੇਖੇ ਸਭ ਦੀਦ-ਬ-ਦੀਦ ।12।
ਇਹ ਸਭ ਸੰਤ ਸੋ ਪੈ ਥੇ ਆਏ ।
ਹਮ ਸਬਹਨ ਸੁਨਾ ਤੁਮ ਗ੍ਰਿੰਥ ਬਨਾਏ ।
ਹਮਰੀ ਬਾਨੀ ਤਹਾ ਲਿਖੀਜੇ ।
ਨਿਕਟ ਆਸਨ ਹਮ ਕੋ ਭੀ ਦੀਜੇ ।13।
ਜਿਹ ਕਾਰਨ ਤੁਮ ਸੰਕਾ ਕੀਨੀ ।
ਬੂਝੀ ਨਾਹਿ ਸਿਖ ਪਰਬੀਨੀ ।
ਸਭ ਸੰਤਨ ਬਾਨੀ ਗ੍ਰਿੰਥ ਲਿਖਾਈ ।
ਜੈਸੇ ਖਤ ਪਰ ਪੜ ਗਵਾਹੀ ।14।

ਤਬ ਗੁਰਦਾਸ ਗੁਰਚਰਨਨ ਪਰੇ।
ਸਭ ਬਿਭੇਦ ਮਨ ਸੋ ਪਰਹਰੇ।
ਸੰਤ ਅਨੰਤ ਏਕ ਕਰ ਜਾਨਾ।
ਤਬ ਗੁਰਦਾਸ ਭੇਦ ਪਹਚਾਨਾ।15।
ਦੋਹਰਾ ॥ ਸੰਤ ਅਨੰਤ ਨ ਭੇਦ ਹੈ ਜੁ ਪੂਰਨ ਗਿਆਨ ਧਿਆਨ।
ਨਿਰਗੁਣ ਸਰਗੁਣ ਬਪੁ ਧਰਾ ਸੰਤ ਰੂਪ ਭਗਵਾਨ।16।

## ਸਾਖੀ ਪੂਰਨ ਹੋਈ ੧੩੪।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

# ਸਾਧੂ ਜਨ, ਬਾਣੀ

ਸਾਧੂ ਜਨ ਦਾਦੂ ਪੰਥੀ ਸਾਧੂਆਂ ਵਿਚੋਂ ਹੈ[1]। ਇਸ ਦੇ ਪਦੇ ਤੇ ਸਲੋਕ ਸਰਬੰਗੀ ਸਾਹਿੱਤ, **ਸ਼ਬਦ ਤੇ ਸਲੋਕ**, ਆਦਿ ਵਿਚ ਮਿਲਦੇ ਹਨ। ਇਸ ਦੀਆਂ ਰਚਨਾਵਾਂ ਪਦੇ ਤੇ ਸਲੋਕਾਂ ਤੋਂ ਇਲਾਵਾ ਜਪੁ, ਵਾਰਾਂ, ਫੁਨਹੇ, ਝੂਲਣੇ, ਬਾਵਨ ਅੱਖਰੀ, ਆਦਿ ਹਨ।

ਇਨ੍ਹਾਂ ਦਾ ਸੰਬੰਧ ਗੁਰੂ ਹਰਿਗੋਬਿੰਦ ਦੇ ਦਾਮਾਦ ਸਾਧੂ ਰਾਮ ਨਾਲ ਜੋੜਿਆ ਜਾਂਦਾ ਹੈ ਅਤੇ ਇਕ ਦੋ ਸ਼ਬਦ ਵੀ ਗੁਰੂ ਜੀ ਦੀ ਉਸਤਤ ਵਿਚ ਉਚਾਰੇ ਦੱਸੇ ਗਏ ਹਨ[2]। ਪਰ ਕਿਤੇ ਵੀ ਗੁਰੂ ਜੀ ਦਾ ਨਾਂ ਸਪੱਸ਼ਟ ਤੌਰ ਤੇ ਨਹੀਂ ਆਇਆ। ਦੂਜਾ, ਦਾਦੂ ਪੰਥੀ ਵੀ ਆਪਣੇ ਗੁਰੂ ਲਈ ਸਤਿਗੁਰ ਪਦ ਆਮ ਵਰਤਦੇ ਹਨ।

ਅੰਕੜਾ ਵਿਗਿਆਨ ਦੀ ਪਰਖ ਦੀ ਵਿਧੀ ਅਨੁਸਾਰ ਇਹ ਰਚਨਾ ਸੁਖਾ ਸਿੰਘ ਦੇ **ਗੁਰਬਿਲਾਸ** 1797 ਈ. ਦੇ ਸਮੇਂ ਦੀ ਪਰ ਉਸ ਤੋਂ ਕੁਝ ਬਾਅਦਲੀ ਹੈ[3]।

ਵਾਰ ਗਉੜੀ ਵਿਚ ਦੱਸਿਆ ਗਿਆ ਹੈ ਕਿ ਧੰਨਾ ਭਗਤ ਸਿਮਰਨ ਨਾਲ ਤਰ ਗਿਆ ਅਤੇ ਉਸ ਦੀ ਚਤੁਰਭੁਜ ਰੂਪ ਪਰਮਸੱਤਾ ਨਾਲ ਭੇਟਾ ਹੋਈ[4]।

ਆਸਾ ਰਾਗ ਦੇ 43 ਪਦੇ ਅਨੁਸਾਰ ਭੋਲੇ ਭਾਅ ਧੰਨੇ ਜੱਟ ਦੀ ਪਰਮ ਸੱਤਾ ਨਾਲ ਭੇਟ ਹੋ ਗਈ, ਅਤੇ ਉਸ ਗੋਬਿੰਦ ਰਾਇ ਨੇ ਧੰਨੇ ਦੀਆਂ ਗਊਆਂ ਚਾਰੀਆਂ[5]।

ਇਥੇ ਸਾਧੂ ਜਨ ਨੇ ਪ੍ਰਚਲਤ ਕਰਾਮਤ ਵੀ ਲਈ ਹੈ ਪਰ ਉਨ੍ਹਾਂ ਦਾ ਜ਼ੋਰ ਧੰਨਾ ਭਗਤ ਦੀ ਸਾਧਨਾ ਦਰਸਾਉਣ ਉੱਪਰ ਹੈ। ਧੰਨਾ ਭਗਤ ਦੀ ਕਮਾਈ ਲੋਕਾਂ ਦੇ ਮਨਾਂ ਤਕ, ਚਮਤਕਾਰ ਰੂਪ ਵਿਚ ਇਸ ਹੱਦ ਤਕ ਪਹੁੰਚ ਗਈ ਸੀ ਕਿ ਉਸ ਨੂੰ ਆਪਣੇ ਮਤ ਦੇ ਪ੍ਰਸਾਰਣ ਲਈ ਬਹੁਤ ਸਾਰੇ ਬਾਅਦਲੇ ਸੰਤਾਂ ਭਗਤਾਂ ਨੇ ਵਰਤਿਆ ਹੈ। ਬਾਬਾ ਸਾਧੂ ਜਨ ਵੀ ਅਜਿਹੀ ਇਕ ਹਸਤੀ ਸਨ।

# ਟਿੱਪਣੀਆਂ ਅਤੇ ਹਵਾਲੇ

1. ਰਜਬ, ਸਰਬੰਗੀ, ਪੰਨਾ 43
2. ਬਾਬਾ ਸਾਧੂ ਜਨ, (ਸੰਪਾ ਪਿਆਰਾ ਸਿੰਘ ਪਦਮ, ਕਲਮ ਮੰਦਿਰ ਲੋਅਰ ਮਾਲ, ਪਟਿਆਲਾ, 1977, ਪੰਨਾ 11, 67 117.
3. ਵੇਖੋ, ਭਗਤ ਨਾਮਦੇਵ ਜੀਵਨੀ ਤੇ ਸ੍ਰੋਤ ਅਧਿਐਨ, ਸੰਪਾ, ਡਾ. ਰਾਏ ਜਸਬੀਰ ਸਿੰਘ।
4. ਬਾਬਾ ਸਾਧੂ ਜਨ, ਪੰਨਾ 18
5. ਉਹੀ, ਪੰਨਾ 8?

# ਪਾਠ

## ਵਾਰ ਗਉੜੀ ਵਿਚੋਂ

18

ਸਿਮਰਿ ਤਰਿਓ ਸ੍ਰੀ ਰਾਮ ਧੰਨਾ ਜਟੇਟਾ ।
ਤਿਸਹਿ ਚਤੁਰਭੁਜ ਰੂਪ ਸਿਉ, ਭਈ ਭੇਟਾ।-34

## ਰਾਗ ਆਸਾ, 43

831

ਭੋਲੇ ਭਾਇ ਗੋਬਿੰਦ ਰਾਇ ਸੋ, ਭਈ ਭਗਤ ਕੀ ਭੇਟਾ ਰੇ।
ਜਾ ਕੀ ਧੇਨ ਸੋ ਠਾਕੁਰ ਚਾਰੇ, ਧੰਨਾ ਜਾਤਿ ਜਟੇਟਾ ਰੇ।

# ਚਾਰਣ ਬ੍ਰਹਮ ਦਾਸ, ਭਗਤਮਾਲ

ਚਾਰਣ ਬ੍ਰਹਮਦਾਸ ਦਾਦੂ ਪੰਥੀ ਦੀਆਂ ਛੇ ਸੰਖੇਪ ਭਗਤ ਮਾਲਾ ਚਾਰਣ ਕਵੀ ਉਦੈਰਾਜ ਜੀ ਉਜਵਲ ਨੇ ਸੰਪਾਦਨ ਕੀਤੀਆਂ ਅਤੇ ਰਾਜਿਸਥਾਨ ਪੁਰਾਤੱਤਵ ਅਨੁਵੇਸ਼ਣ ਮੰਦਰ, ਜੋਧਪੁਰ ਨੇ ਪ੍ਰਕਾਸ਼ਿਤ ਕੀਤੀਆਂ ਹਨ। ਇਕ ਇਕੋ ਜਿਲਦ ਵਿਚ ਹਨ।

ਬ੍ਰਹਮਦਾਸ ਦੇ ਗੁਰੂ ਦਾ ਨਾਂ ਹਰ ਨਾਥ ਜੀ ਸੀ। ਇਹ ਪੋਕਰਣ, ਮਾਰਵੜ ਲਾਗੇ ਮਾਂਡਵਾ ਪਿੰਡ ਦੇ ਚਾਰਣ ਜੋਗਾ ਦੇ ਪੁੱਤਰ ਸਨ[1]।

ਇਹ ਭਗਤ ਮਾਲਾਵਾਂ ਰਾਜਸਥਾਨੀ ਭਾਸ਼ਾ ਵਿਚ ਹਨ।

ਪਹਿਲੀ-16 ਬੰਦ
ਦੂਜੀ=21 ਬੰਦ
ਤੀਜੀ=9 ਬੰਦ
ਚੌਥੀ=23 ਬੰਦ
ਪੰਜਵੀਂ=ਇਕ ਨੀਸਾਣੀ ਛੰਦ
ਛੇਵੀਂ=ਪੰਜ ਗੀਤ।

ਬ੍ਰਹਮ ਦਾਸ ਦਾ ਸਮਾਂ ਸੰਪਾਦਕ ਨੇ ਜੋਧਪੁਰ ਦੇ ਰਾਜਾ ਵਿਜੈ ਸਿੰਘ ਦਾ ਮੰਨਿਆ ਹੈ। ਇਕ ਦੇ ਇਸ ਗੀਤ ਵਿਚ ਇਸ ਰਾਜੇ ਵੱਲੋਂ ਪੋਕਰਣ ਦੇ ਠਾਕੁਰ ਦੇਵੀ ਸਿੰਘ ਤੇ ਹੋਰ ਸਰਦਾਰਾਂ ਨੂੰ ਮਰਵਾਏ ਜਾਣ ਵਿਰੁੱਧ ਰੋਸ਼ ਪ੍ਰਗਟ ਕੀਤਾ ਗਿਆ ਹੈ[2]। ਭਾਵੇਂ ਇਹ ਗਵਾਹੀ, ਆਪਣੇ ਆਪ ਵਿਚ ਕਾਲ ਨਿਰਧਾਰਨ ਲਈ ਕਾਫੀ ਨਹੀਂ।

ਅੰਕੜਾ ਵਿਗਿਆਨ ਦੀ ਵਿਧੀ ਨਾਲ ਸੈਂਪਲ ਪ੍ਰੀਖਿਆ ਅਨੁਸਾਰ ਇਸ ਦਾ ਰਚਨਾ ਕਾਲ ਗੁਰਬਿਲਾਸ ਸੁਖਾ ਸਿੰਘ (1797) ਦੇ ਲਾਗੇ ਦਾ ਮੰਨਿਆ ਜਾ ਸਕਦਾ ਹੈ। ਇਹ ਉਸ ਤੋਂ ਕੁਝ ਕੁ ਪਹਿਲਕੀ ਜ਼ਰੂਰ ਹੈ[3]।

ਇਨ੍ਹਾਂ ਵਿਚ ਹੋਰ ਭਗਤਾਂ ਤੋਂ ਇਲਾਵਾ ਧੰਨਾ ਭਗਤ ਨਾਲ ਸੰਬੰਧਿਤ ਸਾਮਗਰੀ ਮਿਲਦੀ ਹੈ। ਪਹਿਲੀ ਤੇ ਚੌਥੀ ਭਗਤ ਮਾਲ ਵਿਚ ਇਕੋ ਸਾਖੀ- ਬਿਨਾ ਬੀਜ ਪਾਏ ਫਸਲ ਉੱਗਣ ਵਲ ਇਸ਼ਾਰੇ ਮਿਲਦੇ ਹਨ[4]।

ਇਹ ਸਾਮਗਰੀ ਦਾਦੂ ਪੰਥੀਆਂ ਦੀ ਆਪਣੀ ਮੰਨਤਾ ਲਈ ਧੰਨਾ ਭਗਤ ਤੇ ਹੋਰਾਂ ਦੀ ਸ਼ਖ਼ਸੀਅਤ ਨੂੰ ਵਰਤਣ ਦਾ ਯਤਨ ਹੈ ।

## ਟਿੱਪਣੀਆਂ ਤੇ ਹਵਾਲੇ


1. ਚਾਰਣ ਬ੍ਰਹਮ ਦਾਸ ਦਾਦੂ ਪੰਥੀ, ਭਗਤ ਮਾਲ, ਰਾਜਸਥਾਨ ਆਰੀਐਂਟਲ ਰੀਸਰਚ ਇੰਸਟੀਚਿਊਟ, ਜੋਧਪੁਰ 1959, ਪੰਨਾ 7 (ਸੰਪਾਦਕੀ)
2. ਉਹੀ,
3. ਵੇਖੋ ਭਗਤ ਨਾਮਦੇਵ ਜੀਵਨੀ ਤੇ ਸ੍ਰੋਤ ਅਧਿਐਨ, ਸੰਪਾ. ਡਾ. ਰਾਏ ਜਸਬੀਰ ਸਿੰਘ ।
4. ਚਾਰਣ ਬ੍ਰਹਮਦਾਸ, ਭਗਤਮਾਲ, ਪਹਿਲੀ ਛੰਦ 10, ਚੌਥੀ, ਛੰਦ 21 ।

# ਪਾਠ

## ਭਗਤ ਮਾਲ
## (ਪਹਿਲੀ)

ਮਿਲਿਆ ਅਨੁਕੇਤ ਖੁਦਯਾਵਸੁ ਮਾਰਗ,
ਮਾਨ ਮਹਾਤਮ ਸੰਤ ਮਨੌ।
ਸਹ ਰੋਟੀ ਬੀਜ ਸਮੇਤ ਸੰਤਾਨਾਂ
ਢੀਲ ਨ ਲਾਯੌ ਦੇ ਧੰਨੌ।
ਖੜ ਆਯੌ ਰੇਤ ਵਿਖੈ ਹਲ ਖਾਲੀ,
ਖੇਤ ਨਿਪਾਯੋ ਹੇਤ ਖਰੈ।
ਗ੍ਰਹਿਯਾਂ ਵ੍ਰਿਦ ਲਾਜ ਉਬਾਰਣ ਗ੍ਰਾਯਕ,
ਕਾਜ ਇਸਾ ਮਹਾਰਾਜਾ ਕਰੈ।
ਜਿਯ ਕਾਜ ਇਸਾ ਮਹਾਰਾਜ ਕਰੈ।-10

## ਭਗਤ ਮਾਲ
## (ਚੌਥੀ)

ਧੰਨੈ ਧੀਰਜ ਧਾਰ ਮਨ ਮੇਂ,
ਕਿਯੌ ਹਰਿ ਸੂੰ ਕਾਜ।
ਬਿਨਾ ਬਾਯਾਂ ਨੀਪਜਾਯੌ,
ਹੁਬੌ ਬਹਤੌ ਨਾਜ।
ਤੌ ਸਿਰਤਾਜ ਜੀ ਸਿਰਤਾਜ,
ਸੰਤਾਂ ਸੀਸ ਪਰ ਸਿਰਤਾਜ।-21

# ਚਤੁਰਦਾਸ, ਰਾਘੋਦਾਸ ਦੀ ਭਗਤ ਮਾਲ ਦੀ ਟੀਕਾ, 1800 ਈ.

ਚਤੁਰਦਾਸ ਦਾਦੂ ਪੰਥੀ ਸਨ ਜੋ ਦਾਦੂ ਦਿਆਲ ਦੇ ਚੇਲੇ ਸੁੰਦਰਦਾਸ (ਛੋਟੇ) ਦੇ ਗੁਰੂ ਵੰਸ ਵਿਚੋਂ ਸਨ। ਇਨ੍ਹਾਂ ਦੇ ਗੁਰੂ ਸੰਤੋਖਦਾਸ, ਦਯਾ ਰਾਮ ਦੇ ਸ਼ਿਸ਼ ਸਨ ਜੋ ਅੱਗੋਂ ਸੁੰਦਰਦਾਸ ਦੇ ਚੇਲੇ ਨਾਰਾਇਣ ਦਾਸ ਦੇ ਸ਼ਿਸ਼ ਬ੍ਰਹਮਦਾਸ ਦੇ ਚੇਲੇ ਸਨ[1]। ਇਸ ਦੀ ਟੀਕਾ ਦਾ ਰਚਨਾ ਕਾਲ 1857 ਬਿ. ਹੈ।

ਇਹ ਟੀਕਾ ਇੰਦਵ ਤੇ ਮਨਹਰ ਛੰਦਾਂ ਵਿਚ 636 ਬੰਦਾਂ ਦੀ ਰਚਨਾ ਹੈ। ਇਹ ਰਚਨਾ ਨਾਭਾ ਦਾਸ, ਰਾਘੋਦਾਸ ਤੇ ਪ੍ਰਿਅ ਦਾਸ ਤੋਂ ਪ੍ਰਭਾਵਿਤ ਜਾਪਦੀ ਹੈ[2]। ਇਹ ਰਾਘੋਦਾਸ ਦੀ ਭਗਤ ਮਾਲ (1660) ਤੋਂ 140 ਸਾਲ ਬਾਅਦ ਤਿਆਰ ਕੀਤੀ ਗਈ। ਇਸ ਵਿਚ ਇਹ ਵੀ ਲਿਖਿਆ ਹੋਇਆ ਹੈ–

**ਰਾਘਵ ਦਾਸ ਦਯਾ ਗੁਰੂ ਆਯਸ, ਇੰਦਵ ਛੰਦ ਸਟੀਕ ਬਨਾਊ[3]।**

ਇਸ ਟੀਕਾ ਵਿਚ ਧੰਨਾ ਜੀ ਬਾਰੇ ਮਤਗਯੰਦ ਛੰਦ ਵਿਚ 164-66 ਬੰਦ ਹਨ। ਇਸ ਵਿਚ ਰਾਘਵ ਦਾਸ ਵਾਲੀ ਖੇਤ ਕਥਾ ਤੋਂ ਇਲਾਵਾ ਦੂਜੀ, ਠਾਕੁਰ (ਪੱਥਰ) ਵਾਲੀ ਕਥਾ ਨੂੰ ਮੰਨ ਕੇ ਉਸ ਦਾ ਉਲੇਖ ਕੀਤਾ ਗਿਆ ਹੈ[4]। ਧੰਨਾ ਭਗਤ ਨੇ ਠਾਕੁਰ ਨੂੰ ਬੜੇ ਤਰਦੱਦ ਨਾਲ ਮੰਨਾਇਆ ਅਤੇ ਠਾਕੁਰ ਨੇ ਉਸ ਦੀਆਂ ਗਊਆਂ ਚਾਰੀਆਂ। ਇਹ ਵੇਖਕੇ ਪੱਥਰ ਦੇਣ ਵਾਲਾ 'ਗੁਰੂ' ਬ੍ਰਾਹਮਣ ਬਹੁਤ ਖੁਸ਼ ਹੋਇਆ।

ਇਥੇ ਚਤੁਰਦਾਸ ਨੇ ਮੂਲ ਰਾਘੋਦਾਸ ਦੇ, ਛੰਦਾਂ ਦੀ ਟੀਕਾ ਦੀ ਥਾਂ ਨਵੀਂ ਸਾਖੀ ਪਾਈ ਹੈ। ਲਗਦਾ ਹੈ ਕਿ ਇਸ ਸਮੇਂ ਤਕ ਠਾਕੁਰ ਵਾਲੀ ਸਾਖੀ ਏਨੀ ਲੋਕਪ੍ਰਿਅ ਹੋ ਗਈ ਹੈ ਕਿ ਉਸ ਦੀ ਆਪਣੇ ਵਿਚਾਰਾਂ ਦੇ ਪ੍ਰਚਾਰ ਲਈ ਵਰਤੋਂ ਕੀਤੀ ਜਾ ਸਕੇ।

# ਟਿੱਪਣੀਆਂ ਤੇ ਹਵਾਲੇ

1. ਰਾਘੋਦਾਸ, ਭਗਤਮਾਲ ਚਤੁਰਦਾਸ ਟੀਕਾ, ਛੰਦ 633 ਪੰਨਾ 247
2. ਉਹੀ, ਛੰਦ, 632, ਪੰਨਾ 247
3. ਉਹੀ, ਛੰਦ 1, ਪੰਨਾ 1
4. ਉਹੀ, ਪੰਨਾ 64.

# ਪਾਠ (ਟੀਕਾ)

## 64/ਮਤਗਯੰਦ ਛੰਦ

ਖੇਤ ਕਥਾ ਕਹਿ ਦੀ ਸਭ ਰਾਘਵ, ਫੇਰਿ ਸੁਨੌਂ ਇਕ ਪੈਲ ਭਈ ਹੈ।
ਬੈਸਨ ਬ੍ਰਾਹਮਨ ਸੇਵ ਕਰੀ ਘਰਿ, ਦੇਖ ਠਰਯੋ ਮਨ ਮਾਂਗਿ ਲਈ ਹੈ।
ਗੋਲ ਅਸੰਮ ਉਠਾਇ ਦਯੋ ਵਹ, ਲੇਤ ਭਯੋ ਅਤਿ ਬੁਧਿ ਦਈ ਹੈ।
ਭੋਗ ਲਗਾਵਤ ਆਡ ਕਹਾਵਤ, ਗਾਸ ਨ ਖਾਵਤ ਚਿੰਤ ਕਈ ਹੈ।-164

ਪਾਇ ਪਰੈ ਵਿਨਤੀਹ ਕਰੈ ਤਜਿ, ਭੂਖ ਮਰੈ ਅੜਿ ਕੈਂ ਜੁ ਪੁਵਾਯੋ।
ਰੋਟਿ ਨ ਲਯਾਵਤ ਨਿਤਯ ਜਿਮਾਵਤ, ਜੋਰਹਿ ਪਾਵਤ ਯੌਂ ਮਨ ਲਾਯੋ।
ਕੋਉ ਖੁਵਾਵਤ ਵਾਹਿ ਰਿਝਾਵਤ, ਗਾਇ ਚਰਾਵਤ ਯੌਂ ਪ੍ਰਭੁ ਭਾਯੋ।
ਆਇ ਫਿਰੌਂ ਦ੍ਵਿਜ ਦੇਖਤ ਨੈਂ ਕਛੁ, ਬਾਤ ਕਹੀ ਸਭ ਰਾਂਮ ਦਿਖਾਯੋ। 165

ਗਾਇ ਚਰਾਵਤ ਦੇਖਿ ਖੁਸ਼ੀ ਦ੍ਵਿਜ, ਭਾਵ ਭਯੋ ਜਲ ਨੈਂਨ ਢਰੈ ਹੈਂ।
ਧਾਂਮ ਸਿਧਾਰਿ ਸੁ ਰਾਮ ਰਿਝਾਵਤ, ਆਯ ਹੁਵਾ ਜਿਮ ਗੀਤ ਕਰੈ ਹੈ।
ਰੀਝਿ ਕਹੀ ਹਰਿ ਜਾਹੁ ਧੰਨਾ ਗੁਰ, ਰਾਮਹਿ ਨੰਦ ਕਰੌ ਸੁ ਸਿਰੈ ਹੈਂ।
ਜਾਇ ਭਯੋ ਸਿਖ ਕੰਠ ਲਗਾਵਤ, ਕਾਮ ਕਰੈ ਧਰਿ ਧਯਾਨ ਧਰੈ ਹੈ। 166

# ਦਰਬਾਰੀ ਦਾਸ, ਪੋਥੀ ਹਰਿਜਸ ਜਾਂ ਪਰਚੀਆਂ ਭਗਤਾਂ ਕੀਆਂ 1860/1803

ਦਰਬਾਰੀ ਦਾਸ ਮੀਣਾ ਸੰਪ੍ਰਦਾਇ ਦੇ ਹਰਿ ਜੀ ਦੇ ਪੁੱਤਰ ਕੰਵਲ ਨੈਣ ਦੇ ਪੋਤਰੇ ਅਭੈ ਰਾਮ ਦਾ ਚੇਲਾ ਸੀ[1]। ਦਰਬਾਰੀ ਦਾਸ ਦੇ ਗ੍ਰੰਥ ਵਿਚ ਰਾਗਾਂ ਵਿਚ ਬਾਨੀ (530 ਪੱਤਰੇ ਤਕ), ਪਰਚੀਆਂ ਭਗਤਾਂ ਦੀਆਂ (537-760), ਅੰਗਾਂ ਵਿਚ ਰਚੀ ਬਾਨੀ (827 ਪੱਤਰੇ ਤਕ) ਤੇ ਹੋਰ ਰਚਨਾਵਾਂ ਹਨ[2]। **ਪਰਚੀਆਂ ਭਗਤਾਂ ਕੀਆਂ** ਵਿਚ 30 ਭਗਤਾਂ ਬਾਰੇ ਸਾਖੀਆਂ ਹਨ ਜਿਨ੍ਹਾਂ ਵਿਚੋਂ ਕਲਜੁਗ ਦੇ ਭਗਤ ਰਾਮਾਨੰਦ, ਨਾਮਦੇਵ, ਤ੍ਰਿਲੋਚਣ, ਕਬੀਰ, ਰਵਿਦਾਸ, ਜੈਦੇਵ, ਧੰਨਾ, ਬੇਣੀ, ਸਧਨਾ, ਸੈਣ, ਪੀਪਾ, ਸੂਰਦਾਸ ਤੇ ਗੁਰੂ ਨਾਨਕ ਦੇਵ ਹਨ।

ਪਰਚੀ ਧੰਨਾ ਭਗਤ ਜੀ (694 ੳ-708 ੳ) ਦੇ 258 ਬੰਦ ਹਨ ਇਹ 24ਵੀਂ ਪਰਚੀ ਹੈ। ਇਸ ਵਿਚ ਬੈਂਤ, ਚੌਪਈ, ਦੋਹਰਾ, ਸੋਰਠਾ ਛੰਦ ਹਨ। ਇਹ ਭਾਈ ਦਰਬਾਰੀ ਦਾਸ ਰਚਿਤ **ਪਰਚੀਆਂ ਭਗਤਾਂ ਕੀਆਂ** ਪੁਸਤਕ ਡਾ. ਗੁਰਚਰਨ ਸਿੰਘ ਸੇਕ ਨੇ ਸੰਪਾਦਤ ਕੀਤੀ ਹੈ। ਸੰਬੰਧਿਤ ਪਾਠ ਧੰਨਵਾਦ ਸਹਿਤ ਇਸ ਵਿਚੋਂ ਲਿਆ ਗਿਆ ਹੈ।

ਦਰਬਾਰੀ ਦਾਸ ਅਨੁਸਾਰ ਧੰਨਾ ਭਗਤ ਨੇ ਛੇਤੀ ਹੀ, ਸਾਧਨਾ ਕਰਕੇ ਪ੍ਰਭੂ ਪ੍ਰਾਪਤ ਕਰ ਲਿਆ[3]।

ਧੰਨਾ ਦੇ ਪੂਰਬਲੇ ਜਨਮ ਦੀ ਸਾਖੀ ਦੱਸੀ ਗਈ ਹੈ। ਉਹ ਪਿਛਲੇ ਜਨਮ ਵਿਚ ਅਹੀਰ ਸਨ। ਉਨ੍ਹਾਂ ਨੇ ਬੜੇ ਤਰਦੱਦ ਨਾਲ ਖੋਭੇ ਵਿਚ ਖੁੱਭੀ ਹੋਈ ਗਊ ਬਚਾਈ ਸੀ। ਅਜਿਹਾ ਉਨ੍ਹਾਂ ਨੇ ਹਿੰਦੂ ਧਰਮ ਦੀ ਪਾਲਣਾ ਲਈ ਕੀਤਾ[4]। ਇਸ ਲਈ ਗਊ ਦੇ ਮਾਲਕ ਨੇ ਧੰਨੇ ਨੂੰ ਪ੍ਰਭੂ ਪ੍ਰਾਪਤੀ ਦਾ ਵਰ ਦਿੱਤਾ[5]।

ਅਗਲੇ ਜਨਮ ਵਿਚ ਉਸ ਨੇ ਜੱਟ ਦਾ ਰੂਪ ਧਾਰਿਆ। ਉਹ ਗਊ ਜਿਸ ਦੀ ਧੰਨੇ ਨੇ ਜਾਨ ਬਚਾਈ ਸੀ ਉਸ ਦੇ ਘਰ ਕਪਲ ਗਊ ਹੋ ਕੇ

ਉੱਤਰੀ[6]। ਇਹ ਗਊ ਇਕਾਦਸ਼ੀ ਦਾ ਵਰਤ ਰੱਖਦੀ ਸੀ। ਇਕ ਵਾਰ ਰਾਜੇ ਦੇ ਬਾਗ ਵਿਚ ਅਪਛਰਾਂ ਆਈਆਂ। ਉਹ ਹੱਸ ਖੇਡ ਕੇ ਵਾਪਸ ਚਲੇ ਗਈਆਂ ਪਰ ਇਕ ਬੈਂਗਣ ਦੇ ਬੂਟੇ ਨਾਲ ਅੜ ਕੇ ਪਿੱਛੇ ਰਹਿ ਗਈ। ਰਾਜੇ ਨੇ ਪੁੱਛਣ 'ਤੇ ਉਸ ਨੇ ਕਿਹਾ ਕਿ ਉਸ ਦਾ ਛੁਟਕਾਰਾ ਇਕਾਦਸ਼ੀ ਦੇ ਵਰਤ ਨਾਲ ਹੋ ਸਕਦਾ ਹੈ। ਰਾਜੇ ਨੇ ਪਤਾ ਕੀਤਾ ਤਾਂ ਮਾਲੂਮ ਹੋਇਆ ਕਿ ਧੰਨੇ ਦੀ ਗਾਂ ਤੇ ਧੰਨਾ ਇਹ ਵਰਤ ਰੱਖਦੇ ਹਨ। ਧੰਨੇ ਨੂੰ ਸਦ ਕੇ ਇਕਾਦਸ਼ੀ ਵਰਤ ਬਾਰੇ ਪੁੱਛਿਆ ਗਿਆ[7]। ਧੰਨੇ ਨੇ ਇਹ ਵਰਤ ਰਾਜੇ ਨੂੰ ਦਿੱਤਾ। ਇਸ ਨਾਲ ਅਪਛਰਾ ਵਾਪਿਸ ਚਲੇ ਗਈ। ਇਸ ਕਰਕੇ ਇਕਾਦਸ਼ੀ ਦੀ ਸ਼ਕਤੀ ਜ਼ਾਹਿਰ ਹੋ ਗਈ। ਵਰਤ ਕਾਰਨ ਰਾਜੇ ਦਾ ਦਾਮਾਦ ਜੋ ਮਿਲਣ ਆਇਆ ਸੀ ਰੁੱਸ ਗਿਆ। ਉਸ ਨੂੰ ਵਰਤ ਦੀ ਅਹਿਮੀਅਤ ਸਮਝਾਈ ਗਈ। ਅਚਾਨਕ ਉਹ ਮਰ ਗਿਆ। ਉਸ ਦੇ ਸਸਕਾਰ ਸਮੇਂ ਛੋਟੀਆਂ ਲੱਕੜਾਂ ਪਹਿਲਾਂ ਸੜਦੀਆਂ ਵੇਖ ਕੇ ਧੰਨੇ ਨੂੰ ਵੈਰਾਗ ਹੋ ਗਿਆ[8] ਅਤੇ ਉਹ ਪ੍ਰਭੂ ਸਾਧਨਾ ਕਰਨ ਲੱਗ ਪਿਆ। ਇਸ ਵਾਸਤੇ ਉਹ ਪੰਡਤ ਤੋਂ ਠਾਕੁਰ ਲੈ ਆਇਆ, ਉਸ ਨੂੰ ਪੂਜਣਾ ਆਰੰਭ ਕਰ ਦਿੱਤਾ। ਧੰਨੇ ਦੇ ਸਿਰੜ ਕਾਰਨ ਠਾਕਰ ਨੇ ਉਸ ਨੂੰ ਦਰਸ਼ਨ ਦਿੱਤੇ ਅਤੇ ਉਸ ਦੀਆਂ ਗਊਆਂ ਚਾਰੀਆਂ। ਫਿਰ ਉਹ ਆਪਣੇ 'ਗੁਰੂ' ਬ੍ਰਾਹਮਣ ਪਾਸ ਗਿਆ ਅਤੇ ਉਸ ਨੂੰ ਵੀ ਠਾਕਰ ਦੇ ਦਰਸ਼ਨ ਕਰਵਾਏ। ਠਾਕੁਰ ਬ੍ਰਾਹਮਣ ਨੂੰ ਦਰਸ਼ਨ ਦੇਣ ਲਈ ਬੜੀ ਔਖ ਨਾਲ ਮੰਨਿਆ[9]। ਠਾਕੁਰ ਨੇ ਬ੍ਰਾਹਮਣ ਨੂੰ ਦਰਸ਼ਨ ਦਿੱਤੇ, ਇਸ ਤਰ੍ਹਾਂ ਧੰਨੇ ਸਿੱਖ ਨੇ ਆਪਣੇ 'ਗੁਰੂ' ਦਾ ਉਧਾਰ ਕਰਵਾਇਆ[10]।

ਧੰਨੇ ਦੇ ਪ੍ਰਸ਼ਨ ਕਰਨ 'ਤੇ ਠਾਕੁਰ ਨੇ ਉਸ ਨੂੰ ਆਪਣੀ ਸਰਬ-ਵਿਆਪਕਤਾ ਵਿਖਾਈ[11]।

ਰਾਜੇ ਨੇ ਵੀ ਠਾਕੁਰ ਦੇ ਦੀਦਾਰ ਕੀਤੇ। ਧੰਨੇ ਨੇ ਆਪਣੀ ਬਾਣੀ ਵੀ ਗਾ ਕੇ ਸੁਣਾਈ। ਇਥੇ ਦਰਬਾਰੀ ਦਾਸ ਨੇ ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ (ਗੁ. ਗ੍ਰੰਥ, ਪੰਨਾ 487) ਸ਼ਬਦ ਦਾ ਸਾਰ ਦਿੱਤਾ ਹੈ। ਧੰਨੇ ਤੋਂ ਰਾਜੇ ਨੇ ਦੀਖਿਆ ਪ੍ਰਾਪਤ ਕੀਤੀ[12]।

ਇਕਾਦਸ਼ੀ ਵਰਤ ਦੇ ਮਹਾਤਮ ਵਜੋਂ ਰਾਜੇ ਦੇ ਜੁਆਈ ਦੀ ਕਥਾ ਦੱਸੀ ਗਈ ਹੈ ਕਿ ਧਰਮ ਰਾਜ ਨੇ ਉਸ ਦੇ ਪਾਪ ਇਸ ਵਰਤ ਰੱਖਣ ਕਾਰਨ ਖਤਮ ਕਰ ਦਿੱਤੇ ਕਿਉਂਕਿ ਉਸ ਨੇ ਰਾਤ ਦਾ (ਅੱਧਾ) ਵਰਤ ਰੱਖਿਆ ਸੀ। ਉਹ ਰਾਤ ਨੂੰ ਰਾਜਾ ਬਣਦਾ ਸੀ। ਦਿਨ ਵੇਲੇ ਮਿਰਗ ਸਰੂਪ ਹੋ ਜਾਂਦਾ ਸੀ। ਅਖੀਰ ਧੰਨੇ ਤੋਂ ਭੁੱਲ ਬਖਸ਼ਵਾ ਕੇ ਅਤੇ ਵਰਤ

ਪ੍ਰਤੀ ਪੱਕਾ ਰਹਿ ਕੇ ਉਸ ਸਰਾਪ ਤੋਂ ਮੁਕਤ ਹੋਇਆ। ਧੰਨੇ ਨੇ ਉਨ੍ਹਾਂ ਨੂੰ ਸਾਧਨਾ ਕਰਨ ਲਈ ਦ੍ਰਿੜਾਇਆ[13] ।

ਇਓਂ ਦਰਬਾਰੀ ਦਾਸ ਨੇ ਇਸ ਪਰਚੀ ਵਿਚ ਵਰ ਸਰਾਪ, ਪਿਛਲੇ ਜਨਮ, ਆਦਿ ਜੁਗਤਾਂ ਰਾਹੀਂ ਹਿੰਦੂ ਧਰਮ, ਗਊ ਰੱਖਿਆ ਅਤੇ ਇਕਾਦਸ਼ੀ ਵਰਤ ਦੀ ਅਹਿਮੀਅਤ ਵਰਗੇ ਵਿਸ਼ਿਆਂ ਦਾ ਪ੍ਰਸਾਰਣ ਕੀਤਾ ਹੈ ਅਤੇ ਧੰਨੇ ਭਗਤ ਦੀ ਸ਼ਖ਼ਸ਼ੀਅਤ ਨੂੰ ਇਸ ਕਾਰਜ ਲਈ ਵਰਤਿਆ ਹੈ ।

## ਟਿੱਪਣੀਆਂ ਤੇ ਹਵਾਲੇ

1. **ਭਾਈ ਦਰਬਾਰੀ ਦਾਸ ਰਚਿਤ ਪਰਚੀਆਂ ਭਗਤਾਂ ਕੀਆਂ** (ਸੰਪਾ. ਗੁਰਚਰਨ ਸਿੰਘ ਸੇਕ) ਪੰਜਾਬੀ ਯੂਨੀਵਰਸਿਟੀ, ਪਟਿਆਲਾ) 1991, ਪੰਨੇ VIII-IX.
2. ਉਹੀ, ਪੰਨੇ XIX-XXIII
3. ਉਹੀ, ਪੰਨਾ 418
4. ਉਹੀ, ਪੰਨਾ 419
5. ਉਹੀ, ਪੰਨਾ 421
6. ਉਹੀ, ਪੰਨਾ 421
7. ਉਹੀ, ਪੰਨਾ 425
8. ਉਹੀ, ਪੰਨਾ 430
9. ਉਹੀ, ਪੰਨਾ 444
10. ਉਹੀ, ਪੰਨਾ 445
11. ਉਹੀ, ਪੰਨਾ 446
12. ਉਹੀ, ਪੰਨਾ 448
13. ਉਹੀ, ਪੰਨਾ 457

# ਪਾਠ

## ੧ੳ ॥ ਸਤਿਗੁਰ ਬਾਬਾ ਨਾਨਕੁ ॥
## ॥ ਪਰਚੀ ਧੰਨਾ ਭਗਤਿ ਕੀ ॥

694 ੳ./

ਦੋਹਰਾ ॥ ਕਥਾ ਭਗਤਿ ਭਗਵਾਨ ਕੀ ਹਿਰਦੇ ਰਾਖਹੁ ਮੀਤ ॥
ਮਾਨਸਿ ਜਨਮੁ ਦੁਲੰਭੁ ਇਹ ਜਨਮੁ ਚਲਹੁ ਜਗਜੀਤ ॥1॥
ਬੈਂਤੁ ॥ ਧੰਨੇ ਜੱਟ ਨੈ ਭੀ ਚੱਟਪੱਟ ਪਾਇਆ,
ਜੀਉ ਸੱਟ ਦੀਆ ਪੀਉ ਵੱਟ ਲੀਆ ॥
ਘੱਟ ਹੱਟੁ ਕੀਆ ਹੱਠੁ ਵੱਟ ਕੀਆ,
ਘਤ ਤ੍ਰੁੱਕਿ ਪ੍ਰੇਮੁ ਪਲਟਿ ਲੀਆ ॥
ਪਟ ਪੱਟਿ ਚੌਗਾਨੁ ਸਫਟੁ ਕੀਆ,
ਪ੍ਰੇਮ ਪੂਰ ਪਿਆਲੜਾ ਮੱਟੁ ਪੀਆ ॥
ਦਰਬਾਰੀ ਦਾਸ ਧੰਨੇ ਧਨ ਵੱਟੁ ਨਾਹੀ,
ਸਜਣ ਸਾਹਿ ਸਰਾਫ ਆਵੱਟ ਕੀਆ ॥2॥
ਚੌਪਈ ॥ ਕਥਾ ਭਗਤਿ ਧੰਨੇ ਕੀ ਸੁਨੀ ॥
ਗੁਰਮੁਖਿ ਸੁਣਿ ਨਿਜ ਮੁਖਿ ਜਨ ਭਣੀ ॥
ਭੂਤ ਭਵਿਖ ਵਰਤਮਾਨ ਜੋਈ ॥
ਜਿਵ ਜਿਵ ਭਗਤਿ ਪ੍ਰਾਪਤਿ ਹੋਈ ॥
ਜਿਉ ਜਿਉ ਸੁਨੀ ਤਿਵੈ ਤਿਉ ਗਾਈ ॥
ਧੰਨੇ ਕੌ ਮਿਲਿਆ ਰਘੁਰਾਈ ॥
ਭਗਤ ਵਸਚਲੁ ਭਗਤ ਕਾ ਪਯਾਰਾ ॥
ਧੰਨੇ ਕੌ ਮਿਲੵਾ ਕਰਤਾਰਾ ॥3॥
ਦੋਹਰਾ ॥ ਸਾਖੀ ਧੰਨੇ ਭਗਤਿ ਕੀ ਪੂਰਬਲਾ ਵਰਤੰਤੁ ॥
ਜਯੋਂ ਜਯੋਂ ਭਗਤਿ ਕਰਾਇ ਕੈ ਆਇ ਮਿਲੵਾ ਭਗਵੰਤੁ ॥4॥

ਚੌਪਈ ॥ ਧੰਨਾ ਪਿਛਲੇ ਜਨਮ ਅਹੀਰੁ ॥
ਹਿੰਦੂ ਗੁਜਰੁ ਨ ਸਾਹੁ ਨਕੀਰੁ ॥
ਇਕਿ ਦਿਨਿ ਗਯਾ ਥਾ ਕਿਤੇ ਗ੍ਰਿਰਾਇ ॥
ਪੰਕਜ ਘੁੱਭੀ ਦੇਖੀ ਗਾਇ ॥
ਤਹ ਧੰਨੇ ਕੌ ਮੁਸਕਲ ਬਨੀ ॥
ਮਨ ਮਹਿ ਧੰਨੇ ਗਨਤੀ ਗਨੀ ॥
ਗਊ ਛਾਡਿ ਕਰ ਕਿਉ ਕਰਿ ਜਾਉ ॥
ਹਿੰਦੂ ਧਰਮੁ ਧਰਾਯਾ ਨਾਉ ॥5॥
ਦੋਹਰਾ ॥ ਪਾਨੀ ਪੀਨੈ ਕੀ ਨਿਮਤਿ ਧਸੀ ਕੀਚ ਮਹਿ ਗਾਇ ॥
ਕਰੀ ਹਫਾਈ ਹਫ ਗਿਰੀ ਕਿਵੈ ਨ ਨਿਕਸਯਾ ਜਾਇ ॥6॥
ਚੌਪਈ ॥ ਧੰਨੇ ਨਿਰਖਿ ਗਊ ਘਰ ਰਾਨੀ ॥
ਧੰਨੇ ਦੇਖਿ ਭਈ ਹੈਰਾਨੀ ॥
ਕਾਢਿ ਨ ਹੰਘੇ ਛਾਡਿ ਨ ਸਾਕੈ ॥
ਜੋਰੁ ਨ ਲਾਗੈ ਇਤ ਉਤ ਤਾਕੈ ॥
ਧੰਨਾ ਮਨ ਮਹਿ ਕਰੇ ਕਿਆਸੁ ॥
ਕਿਉ ਕਰਿ ਹੋਵੈ ਗਊ ਖਲਾਸੁ ॥

694 ਅ/

ਧੰਨੇ ਕੈ ਮਨ ਮਹਿ ਇਵ ਆਈ ॥
ਹਰਿ ਪ੍ਰਭ ਅਟਕਲ ਆਪਿ ਪਠਾਈ ॥7॥
ਦੋਹਰਾ ॥ ਧੰਨੇ ਉਰ ਮਹਿ ਇਉ ਧਰੀ ਲੇਵੌਂ ਗਾਇ ਕਢਾਇ ॥
ਅਕੈ ਤ ਈਹਾ ਮਰਿ ਰਹੌ ਛਾਡਿ ਨ ਸਾਕੌ ਜਾਇ ॥8॥
ਚੌਪਈ ॥ ਮਹਾਂ ਕੀਚ ਮਹਿ ਔਖੀ ਫਾਥੀ ॥
ਹਰਿ ਬਿਨੁ ਇਸ ਕਾ ਕੋਇ ਨ ਸਾਥੀ ॥
ਧੰਨੇ ਕੈ ਮਨ ਉਪਜੀ ਦਯਾ ॥
ਗਊ ਛੋਡਿ ਕਰਿ ਘਰਿ ਜਿਨਿ ਗਯਾ ॥
ਹਿੰਦੂ ਧਰਮੁ ਰਹਤਾ ਇਵ ਨਾਂਹੀ ॥
ਦੁਖੀ ਗਊ ਛੋਡੇ ਘਰਿ ਜਾਂਹੀ ॥
ਤਬ ਧੰਨੇ ਪੁਰਸਾਰਥ ਕੀਆ ॥
ਝਾਊ ਕਾਟਿ ਗੋ ਗਲਿ ਤਾਲਿ ਦੀਆ ॥9॥

ਦੋਹਰਾ ॥ ਹੋਰੁ ਹੋਰੁ ਬਹੁ ਆਨਿ ਕੈ ਆਗੈ ਦਯਾ ਵਿਛਾਇ ॥
ਪਾਉ ਉਠਾਯਾ ਗਊ ਕਾ ਕੁਛ ਬਲੁ ਕੀਆ ਗਾਇ ॥10॥
ਚੌਪਈ ॥ ਧੰਨੇ ਗੋ ਕਾ ਪਾਉ ਉਠਾਯਾ ॥
ਕੁਛ ਕੁ ਜੋਰ ਗੋ ਆਪਿ ਲਗਾਯਾ ॥
ਉਸ ਝਾਉ ਪਰ ਪਾਉ ਟਿਕਾਇ ॥
ਦੂਜੀ ਲੀਨੀ ਟਿੰਗ ਕਢਾਇ ॥
ਬਹੁਤੁ ਜਤਨ ਕਰਿ ਗਊ ਨਿਕਾਲੀ ॥
ਛੋਡਿ ਗਯਾ ਥਾ ਜਾ ਕੌ ਪਾਲੀ ॥
ਬਾਹਰਿ ਕਾਢਿ ਗਊ ਸਮਿਤਾਈ ॥
ਮਾਨੋ ਦੈ ਕੇ ਪ੍ਰਾਣ ਜਿਵਾਈ ॥11॥
ਦੋਹਰਾ ॥ ਸਾਬੂਤ ਹੋਈ ਗਊ ਜਬ ਆਗੈ ਪਾਯਾ ਘਾਹੁ ॥
ਮਾਨੋ ਪਾਈ ਰੰਕ ਨਿਧਿ ਧੰਨੇ ਮਨ ਉਤਸਾਹੁ ॥12॥
ਚੌਪਈ ॥ ਧੰਨੇ ਹਾਂਕੀ ਗਊ ਨਗਰ ਕੌ ॥
ਧੰਨਾ ਲਾਗਾ ਜਾਇ ਮਗਰ ਕੌ ॥
ਗਊ ਧਣੀ ਕੈ ਘਰਿ ਕੌ ਗਈ ॥
ਧੰਨੇ ਸਾਂਭਿ ਧਣੀ ਕੌ ਦਈ ॥
ਆਪਨੀ ਗੌ ਕੌ ਲੇਹੁ ਸਮਾਰ ॥
ਆਗੇ ਧਣੀ ਥਕੇ ਥੇ ਭਾਰਿ ॥
ਸਭਾ ਹਕੀਕਤਿ ਭਾਖਿ ਸੁਣਾਈ ॥
ਜਯੌ ਜਯੌ ਧੰਨੇ ਗਊ ਜਿਵਾਈ ॥13॥
ਦੋਹਰਾ ॥ ਧੰਨੇ ਪਰ ਰਾਜੀ ਭਯਾ ਧਣੀ ਗੋਇ ਕਾ ਜੋਇ ॥
ਜੋ ਕੁਛੁ ਗੋ ਗਹਿ ਧਰਮੁ ਹੈ ਤੌ ਤੁਮ ਕੌ ਸੁਖੁ ਹੋਇ ॥14॥
ਚੌਪਈ ॥ ਜੀਅ ਦਾਨੁ ਤੈ ਗੋ ਕੋ ਦੀਆ ॥
ਬਡਾ ਪੁੰਨੁ ਕਲਿਜੁਗ ਮਹਿ ਕੀਆ ॥
ਜੇ ਕਰਿ ਸਤਿ ਰਾਮ ਹੈ ਉਹੀ ॥
ਦਰਸਨੁ ਦੇਗੁ ਮਿਲੈਗਾ ਤੋਹੀ ॥
ਤੌ ਕੌ ਮਿਲ ਸੀ ਠਾਕੁਰੁ ਆਪਿ ॥
ਗਊ ਧਰਮ ਕੈ ਕਰ ਪਰਤਾਪਿ ॥
ਗਊ ਧਰਮੁ ਸਾਬਤੁ ਹੋਈ ॥
ਤੁਮ ਕੌ ਮਿਲ ਹੈ ਹਰਿ ਪ੍ਰਭੂ ਸੋਈ ॥15॥

ਦੋਹਰਾ ॥ ਅਤ ਪ੍ਰਸੰਨ ਗੋ ਧਣੀ ਸੁਣ ਦੀਨੀ ਦੁਹਾਂ ਅਸੀਸ ॥

695 ੳ

ਜੇ ਮਾਨੈ ਪ੍ਰਭੁ ਗੋ ਧਰਮੁ ਮਿਲ ਹੈਂ ਬਿਸਵੈ ਬੀਸਿ ॥16॥
ਚੌਪਈ ॥ ਗਊ ਤ ਅਪਨੈ ਮਨ ਮਹਿ ਕਹੀ ॥
ਤੁਮ ਕੌਂ ਮਿਲਿ ਹੈ ਗੋਬਿੰਦੁ ਸਹੀ ॥
ਪ੍ਰਗਟ ਗੋ ਕੇ ਧਨੀ ਪੁਕਾਰਾ ॥
ਤੁਮ ਕੌਂ ਮਿਲਸੀ ਸਿਰਜਨ ਹਾਰਾ ॥
ਇਹ ਵਰੁ ਲੈ ਧੰਨਾ ਘਰਿ ਗਯਾ ॥
ਘਰਿ ਕੌਂ ਜਾਇ ਮਿਰਤ ਵਸਿ ਭਯਾ ॥
ਜਨਮ ਜਾਟ ਕੇ ਜਨਮਜਾ ਜਾਇ ॥
ਉਹੁ ਵਰੁ ਪਿਛਲਾ ਲਾਗਾ ਆਇ ॥17॥
ਦੋਹਰਾ ॥ ਧੰਨਾ ਧਰਯਾ ਨਾਉ ਤਦਿ ਭਯੋ ਜਾਟ ਕੀ ਜਾਤਿ ॥
ਪਿਤਾ ਧੰਨੇ ਕਾ ਮਰਿ ਗਯਾ ਰਹਿ ਗਈ ਬੁਢੜੀ ਮਾਤਿ ॥18॥
ਚੌਪਈ ॥ ਧੰਨਾ ਬਾਲ ਅਵਸਥਾ ਖੇਡੇ ॥
ਰਲ ਮਿਲਿ ਬਾਲਕ ਇਕੌਂ ਜੋਡੇ ॥
ਧੰਨੇ ਕੈ ਘਰਿ ਗਾਇ ਨ ਕਾਈ ॥
ਚਾਰਨ ਲਾਗਾ ਗਾਇ ਪਰਾਈ ॥
ਪਾਛੈ ਧੰਨੈ ਦਾਨੁ ਨ ਦੀਆ ॥
ਗਊ ਦਾਨ ਨਾ ਕਬਹੂ ਕੀਆ ॥
ਜੋ ਧੰਨੇ ਗ੍ਰਿਹਿ ਹੋਵੈ ਗਾਇ ॥
ਪਾਛੈ ਗਊ ਨ ਦੀਨੀ ਕਾਇ ॥19॥
ਦੋਹਰਾ ॥ ਕਪਲ ਗਊ ਹੋਇ ਉੱਤਰੀ ਓਹਾ ਪਿਛਲੀ ਗਾਇ ॥
ਕਾਢੀ ਥੀ ਜੋ ਕੀਚ ਤੇ ਧੰਨੇ ਜੋਰ ਲਗਾਇ ॥20॥
ਸੋਰਠਾ ॥ ਧੰਨਾ ਚਾਰੇ ਪਾਲੁ ਪਾਲੀ ਸਾਰੇ ਨਗਰ ਕਾ ॥
ਹੋਰੁ ਨ ਗ੍ਰਿਹਿ ਕਿਛ ਮਾਲੁ ਏਕਾ ਕਪਲਾ ਗਊ ਘਰਿ ॥21॥
ਚੌਪਈ ॥ ਸਾਰੇ ਪੁਰ ਕਾ ਚਾਰੇ ਮਾਲ ॥
ਕਪਲ ਗਊ ਭੀ ਹੋਵੈ ਨਾਲ ॥
ਗੋ ਸੌ ਧੰਨੇ ਲਾਗੀ ਪ੍ਰੀਤਿ ॥
ਰਹੇ ਦੇਖਦਾ ਨਿਸਿ ਦਿਨਿ ਨੀਤਿ ॥

ਵਰਤੁ ਇਕਾਦਸਿ ਜਿਸਿ ਦਿਨਿ ਆਵੈ ॥
ਜਲ ਜਿਨਿ ਪੀਵੈ ਘਾਸੁ ਨ ਖਾਵੈ ॥
ਧੰਨਾ ਭੀ ਨਾ ਲਏ ਅਹਾਰੁ ॥
ਵਰਤੁ ਨ ਜਾਨੈ ਗੋ ਸੌ ਪਜਾਰੁ ॥22॥

ਦੋਹਰਾ ॥ ਰਾਜੇ ਕਾ ਥਾ ਬਾਗੁ ਤਹਿ ਬਹੁਤੇ ਫੂਲ ਫਲ ਆਮ ॥
ਤਹਾ ਅਪਛਰਾ ਆਇ ਕੈ ਖੇਲੈ ਕਰੇ ਅਰਾਮੁ ॥23॥

ਚੌਪਈ ॥ ਤਰਾਂ ਅਪਛਰਾ ਖੇਲੇ ਆਇ ॥
ਹੱਸ ਖੇਡ ਪੁਨ ਸੁਰਪੁਰ ਜਾਇ ॥
ਮਾਂਹਿ ਬਗੀਚੇ ਵੈਙਨਿ ਬੂਟੇ ॥
ਜੇ ਲੜ ਲਾਗੇ ਤਿਸ ਪਰ ਟੂਟੇ ॥
ਪਲੂ ਛੁਹਿਆ ਵੈਙਨਿ ਨਾਲਿ ॥
ਗਿਰੀ ਅਪਛਰਾ ਰਹੀ ਸਮਾਲਿ ॥
ਵੈਙਨਿ ਪਰਸੇ ਪਰ ਗਿਰਿ ਪਰੇ ॥
ਉਡਿ ਜਿਨਿ ਹੰਘੇ ਅਤਿ ਹੀ ਡਰੇ ॥24॥

ਦੋਹਰਾ ॥ ਹਾਥ ਮਰੋਰੇ ਸਿਰੁ ਧੁਨੇ ਲੇਵੈ ਓਭੇ ਸਾਹਿ ॥
ਕਹਾ ਕਰਹਿਗੇ ਮੋਹਿ ਸੰਗਿ ਹਰਿ ਪ੍ਰਭਿ ਬੇ ਪਰਵਾਹਿ ॥25॥

**695 ਅ**

ਸੋਰਠਾ ॥ ਬੀਤਿ ਗਈ ਇਵ ਰਾਤਿ/ਪਰੋਤਾਵਾ ਕਰਤਿ ਹੀ ॥
ਹੋਨਿ ਲਗੀ ਪਰਭਾਤਿ ਤਿਉ ਤਿਉ ਸੁਕਦੇ ਮੋਹਨੀ ॥26॥

ਚੌਪਈ ॥ ਜਬ ਪਰਭਾਤੀ ਹੋਵਨ ਲਾਗੀ ॥
ਕਹੈ ਅਪਛਰਾ ਮੋਹਿ ਅਭਾਗੀ ॥
ਮੋ ਕੌ ਦੇਖਹਿਗੇ ਇਹੀ ਲੋਗ ॥
ਇਸੁ ਜੀਵਨ ਤੇ ਮਰਨਾ ਜੋਗੁ ॥
ਅਬੇ ਮੈ ਕਹਾਂ ਕਰੇਗੀ ਦਈ ॥
ਰਹੀ ਇਕੇਲੀ ਪਤਿ ਉਠਿ ਗਈ ॥
ਬਾਗਵਾਨੁ ਪਰਾਤਹਿ ਆਯਾ ॥
ਦੇਖਿ ਅਪਸਰਾ ਅਤ ਸਰਮਾਯਾ ॥27॥

ਦੋਹਰਾ ॥ ਉਹੁ ਸੁਕਚਾਨੀ ਓਸ ਤੇ ਉਹ ਡਰਿਆ ਉਸ ਦੇਖਿ ॥
ਮਾਤ ਲੋਕ ਕੀ ਨਾਰ ਕਹਿ ਮੋਹਨੀ ਓਲੈ ਬੇਖਿ ॥28॥

ਚੌਪਈ ॥ ਬਾਗਵਾਨੁ ਭੂਪਤਿ ਪਹਿ ਗਯਾ ॥
ਜਾਇ ਹਜੂਰਿ ਠਾਢਾ ਢਿਗਿ ਭਯਾ ॥
ਬਾਗ ਬੀਚਿ ਇਕ ਬੈਠੀ ਨਾਰਿ ॥
ਅਤ ਸੁੰਦਰ ਸੋਭਤ ਮੁਟਿਆਰ ॥
ਬਾਗਵਾਨ ਇਵ ਕੀਓ ਬਖਾਨ ॥
ਦੇਖੀ ਨਾਹਨ ਐਤਿ ਜਹਾਨ ॥
ਸੁਨ ਭੂਪਤਿ ਹੋਇਆ ਤੈਯਾਰੁ ॥
ਚਲਯੋ ਦੇਖਹਿ ਕੈਸੀ ਨਾਰ ॥29॥

ਦੋਹਰਾ ॥ ਸੁਨ ਭੂਪਤੁ ਆਯਾ ਬਾਗ ਮਹਿ ਸੰਗਿ ਲਯਾ ਬਾਗਵਾਨੁ ॥
ਦੇਖੈ ਭੂਪ ਜਾਇ ਕੈ ਰਹਯਾ ਹੋਇ ਹੈਰਾਨੁ ॥30॥

ਚੌਪਈ ॥ ਦੇਖਿ ਭੂਪ ਸੁੰਦਰ ਡਰ ਪਈ ॥
ਮੁਖੁ ਪਲੇਟਿ ਪਈ ਸੁਰ ਰਾਈ ॥
ਭੂਪੁ ਕਹੈ ਤੂ ਪੁਤ੍ਰੀ ਮੇਰੀ ॥
ਕਹਹੁ ਹਕੀਕਤਿ ਨਿਜ ਮਨ ਕੇਰੀ ॥
ਤੂ ਹੈ ਕੌਨੁ ਕਹਾਂ ਤੇ ਆਈ ॥
ਥਾਂਉ ਨਾਂਉ ਨਿਜ ਦੇਹਿ ਬਤਾਈ ॥
ਸੁਨ ਰਾਜਾ ਹਮਰਾ ਵਰਤਾਤੁ ॥
ਮੈ ਪੁਤ੍ਰੀ ਤੂ ਬਨ ਮੁਝ ਤਾਤ ॥31॥

ਦੋਹਰਾ ॥ ਹਮ ਆਈ ਸੀ ਸੁਰਗ ਤੇ ਦੇਖਨਿ ਤੁਮਰਾ ਬਾਗ ॥
ਸਭ ਸਹੇਲੀ ਉਡਿ ਗਈ ਰਹਿ ਗਈ ਮੋਹਿ ਅਭਾਗ ॥32॥

ਸੋਰਠਾ ॥ ਬੈਛਨਿ ਲਕਜੀ ਲਾਗ, ਪੰਖ ਹਮਾਰੇ ਗਿਰਿ ਪਰੇ ॥
ਹਮਰੇ ਬਡੇ ਅਭਾਗ, ਸੁਰ ਪੁਰੇ ਮੈ ਜਿ ਨ ਅੱਪੜੀ ॥33॥

ਚੌਪਈ ॥ ਅਸੀ ਅਪਸਰਾ ਸੁਰਗਹੁ ਆਈਆਂ ॥
ਔਰੁ ਖੇਲ ਕਰ ਸੁਰਗ ਸਿਧਾਈਆਂ ॥
ਹਮ ਕੋ ਛੁਹਯਾ ਵੈਛਨਿ ਪਾਤੁ ॥
ਖੰਭ ਗਿਰੇ ਉਡਿਆ ਜਿ ਨ ਜਾਤੁ ॥
ਭੂਪੁ ਕਹੈ ਕਿਛੁ ਕਹਹੁ ਇਲਾਜੁ ॥
ਜਯੋਂ ਪਹੁਚਹੁ ਤਯੋਂ ਕਰੀਏ ਸਾਜੁ ॥
ਅਬ ਕਹੁ ਸੁਰ ਪੁਰ ਕਿਵ ਕਰ ਜਾਯੈ ॥
ਸਾ ਬਿਧਿ ਸਭ ਹੀ ਮੁਝੈ ਬਤਾਯੈ ॥34॥

696 ੳ

ਦੋਹਰਾ ॥ ਕਹੈ/ਅਪਛਰਾ ਭੂਪ ਕੌ ਸੁਨਹੁ ਹਮਾਰੇ ਬੈਨ ॥
ਬਰਤੁ ਇਕਾਦਸ ਜੇ ਮਿਲੈ ਸੁਰਪੁਰ ਜਾਉ ਸੁਖੈਨ ॥35॥
ਚੌਪਈ ॥ ਬਰਤੁ ਇਕਾਦਿਸ ਜੇ ਕੋ ਦੇਵੈ ॥
ਬਡੋ ਪੁੰਨੁ ਜਗ ਮਹਿ ਜਸੁ ਲੇਵੈ ॥
ਭੂਪੁ ਕਹੈ ਹਮ ਬਰਤੁ ਨ ਜਾਨਹਿ ॥
ਈਹਾ ਬਰਤੁ ਨ ਕੋਊ ਮਾਨਹਿ ॥
ਬਰਤੁ ਇਕਾਦਸ ਕੈਸਾ ਹੋਈ ॥
ਈਹਾ ਤੋ ਰਾਖੈ ਨਹਿ ਕੋਈ ॥
ਕਹੈ ਅਪਛਰਾ ਸੁਨੁ ਭੂਪਾਲਾ ॥
ਪੁਰ ਕੈ ਲੋਗ ਸਦਹੁ ਤਤਕਾਲਾ ॥
ਬੂਝਹੁ ਸਭ ਕੌ ਜੇ ਕੋ ਜਾਨੈ ॥
ਮੁਝ ਕੌ ਦੇਵੈ ਦਾਨ ਪਰਾਨੈ ॥36॥
ਦੋਹਰਾ ॥ ਜੇ ਹਮਰੇ ਭਲ ਭਾਗ ਹੈ ਬਰਤੁ ਮਿਲੇਗਾ ਆਇ ॥
ਨਾ ਤਰ ਹੋਰੁ ਨ ਜਤਨੁ ਕੋ ਪਰੀ ਹਮਾਰੇ ਭਾਇ ॥37॥
ਸੋਰਠਾ ॥ ਭੂਪਤਿ ਲਏ ਬੁਲਾਇ ਜੇਤਕ ਮਾਨਵ ਨਗਰ ਕੇ ॥
ਏਹਾ ਪੁਛ ਪੁਛਾਇ ਬਰਤੁ ਇਕਾਦਿਸ ਕੋ ਕਰੇ ॥38॥
ਚੌਪਈ ॥ ਅਪਛਰਾ ਕੌ ਲੈ ਵੈੜੁ ਕਰਾਯਾ ॥
ਤਣਿ ਕਨਾਤਿ ਲੋਗੁ ਸਭੁ ਆਯਾ ॥
ਇਕਾਦਿਸ ਵਰਤੁ ਨ ਜਾਨੈ ਕੋਈ ॥
ਕਹਹਿ ਇਕਾਦਿਸ ਕੈਸੀ ਹੋਈ ॥
ਧੰਨੇ ਕੀ ਬੁਢੜੀ ਥੀ ਮਾਇ ॥
ਸੋ ਭੀ ਭੂਪਤਿ ਲਈ ਬੁਲਾਇ ॥
ਬੁਢੜੀ ਬਾਤਿ ਸੁਣਾਈ ਆਖਿ ॥
ਬਰਤੁ ਨ ਜਾਨੈ ਕੋਊ ਰਾਖਿ ॥39॥
ਦੋਹਰਾ ॥ ਹਮਰੇ ਕਪਲਾ ਗਊ ਹੈ ਉਸ ਕਾ ਹੈ ਇਹੁ ਰਾਹੁ ॥
ਜਾ ਦਿਨਿ ਬਰਤੁ ਇਕਾਦਸੀ ਨਾ ਜਲੁ ਅਚੇ ਨ ਘਾਹੁ ॥40॥
ਚੌਪਈ ॥ ਤਿਸੁ ਦਿਨਿ ਧੰਨਾ ਅੰਨੁ ਨ ਖਾਇ ॥
ਨ ਜਲੁ ਪੀਵੈ ਗੀਸੀ ਗਾਇ ॥
ਭੂਪਤੁ ਬੋਲੈ ਕਹਿ ਉਹੁ ਬਾਲੁ ॥

ਤੁਮਰੇ ਪੁਰ ਕਾ ਚਾਰੇ ਮਾਲੁ ॥
ਭੂਪਤਿ ਅਪਨੇ ਲੋਗ ਪਠਾਏ ॥
ਧੰਨਾ ਵਾਗੀ ਲੇਹੁ ਬੁਲਾਏ ॥
ਦੁਇ ਅਨਚਰ ਢੂਢਾਊ ਪਏ ॥
ਜਹਾ ਧੰਨਾ ਥਾ ਤਹ ਚਲਿ ਗਏ ॥41॥

ਦੋਹਰਾ ॥ ਧੰਨਾ ਲੱਧਾ ਢੂਢਿ ਕੈ ਜਾਇ ਖੜੇ ਢਿਗਿ ਬਾਰ ॥
ਭੂਪਤ ਤੁਝੈ ਬੁਲਾਵਤਾ ਚਲਹੁ ਸਤਾਬ ਗਵਾਰ ॥42॥

ਚੌਪਈ ॥ ਧੰਨਾ ਬੋਲੇ ਸੁਨੁ ਰੇ ਭਾਈ ॥
ਹਮ ਸਿਰਿ ਆਈ ਕੌਨੁ ਬੁਰਾਈ ॥
ਮੋਹ ਨ ਕੋਇ ਉਜਾੜਾ ਕੀਆ ॥
ਕੌਨ ਗੁਨਾਹੁ ਹਮਰੇ ਸਿਰਿ ਦੀਆ ॥
ਮੈਂ ਨ ਕਿਸੀ ਕੀ ਗਾਇ ਚੁਰਾਈ ॥
ਮੈ ਕੌ ਭੂਪਤੁ ਕਹਾਂ ਬੁਲਾਈ ॥
ਧੰਨਾ ਡਰਜਾ ਆਵੈ ਨਾਹੀ ॥
ਉਹੁ ਧੰਨੇ ਕੌ ਛੋਡਿ ਨ ਜਾਹੀ ॥43॥

**696 ਅ**

ਦੋਹਰਾ ॥ ਭੂਪਤੁ ਕਹਾਂ ਬੁਲਾਵਈ ਕਹਿ ਦੀ/ਜੈ ਮੁਝ ਕਾਮ ॥
ਮੋ ਕੋ ਈਹਾਂ ਛਡਿ ਜਾਹਿ ਭਲੀ ਕਰੇ ਤੁਮ ਰਾਮ ॥44॥

ਸੋਰਠਾ ॥ ਹਮਰੇ ਘਰਿ ਇਕ ਗਾਇ ਸੋ ਤੁਮ ਹਮ ਤੇ ਲੀਜੀਓ ॥
ਤੁਮ ਹੀ ਦੇਹੁ ਸਜਾਇ ਜੋ ਕੁਝ ਮੁਝਿ ਕੌ ਦੇਵਣੀ ॥45॥

ਚੌਪਈ ॥ ਰਾਜੇ ਸਦੀ ਸਗਲ ਲੁਗਾਈ ॥
ਉਹਾਂ ਹੀ ਹੈ ਤੁਮਰੀ ਮਾਈ ॥
ਮਨ ਮਾਹਿ ਚਿੰਤਾ ਤੁਮ ਧਾਰਹੁ ॥
ਉਰ ਤੇ ਸੰਸਾ ਸਗਲ ਬਿਡਾਰਹੁ ॥
ਤਬ ਧੰਨੇ ਮਨ ਗਣਤੀ ਗਿਣੀ ॥
ਜਾਣਾ ਹੂਆ ਮੁਸਕਲ ਬਣੀ ॥
ਬੁਢੀ ਆਗੇ ਥਾਪਿ ਮਗਾਈ ॥
ਅਬ ਰਹਿਆ ਕਿਵ ਬਨਿ ਹੈ ਭਾਈ ॥46॥

ਦੋਹਰਾ ॥ ਮੁਝ ਗਰੀਬ ਕੌ ਕੀ ਕਹੈ ਭੂਪਤਿ ਕੈ ਘਰ ਨਿਆਉ ॥

ਦੇਖੁਗੁ ਸੋਧ ਬਿਚਾਰ ਕੈ ਕਰ ਗੁਨਾਹਿ ਅਨਿਆਉ ॥47॥

ਸੋਰਠਾ ॥ ਚਿੰਤਾ ਸਗਲੀ ਡਾਰ ਤੁਝ ਕੌ ਭੂਪ ਨ ਕੁਝ ਕਹੈ ॥
ਜੁੜਿਆ ਲੋਕ ਅਪਾਰ ਆਦਮ ਸਾਰੇ ਨਗਰ ਕਾ ॥48॥

ਚੌਪਈ ॥ ਹਮਰੇ ਆਗੇ ਗਾਂਇ ਪਰਾਈ ॥
ਮਾਤਿ ਭਾਈ ਗੋ ਜਾਇ ਚੁਰਾਈ ॥
ਸੁੰਞਾ ਵਗੁ ਛੋਡ ਕਤਿ ਜਾਯੈ ॥
ਗੋ ਗਵਾਚੈ ਕਹਿ ਤੇ ਪਾਯੈ ॥
ਇਕੁ ਚਲਹਿਗੇ ਤੁਮਰੇ ਨਾਲਿ ॥
ਇਕੁ ਰੱਖਹਿਗੇ ਗਊ ਸਮਾਲਿ ॥
ਧੰਨੇ ਕੌ ਭੂਪਤਿ ਢਿਗਿ ਲਯਾਏ ॥
ਇਕੁ ਧੰਨੇ ਦੀ ਗਊ ਚਰਾਏ ॥49॥

ਸੋਰਠਾ ॥ ਧੰਨਾ ਲਯਾ ਬੁਲਾਇ ਭੂਪਤਿ ਅਪਨੇ ਨਿਕਟਿ ਹੀ ॥
ਬੂਝਤਿ ਭੂਪੁ ਪਲਾਇ ਬਰਤ ਇਕਾਦਸਿ ਕੀ ਕਥਾ ॥50॥

ਦੋਹਰਾ ॥ ਦੀਜੈ ਬਰਤੁ ਇਕਾਦਸੀ ਕਰਿ ਲੈ ਪਰਉਪਕਾਰ ॥
ਬੇੜਾ ਭੌ ਜਲ ਡੂਬਤਾ ਕਰ ਕ੍ਰਿਪਾ ਪਾਰ ਉਤਾਰ ॥51॥

ਸੋਰਠਾ ॥ ਬਰਤੁ ਨ ਜਾਨੌ ਮੋਹਿ ਭੂਪਤਿ ਕੈਸਾ ਹੋਤਿ ਹੈ ॥
ਮੈ ਕਜ਼ਾ ਦੇਵੌਂ ਤੋਹਿ ਨਾਉ ਨ ਜਾਨੌ ਬਰਤ ਕਾ ॥52॥

ਚੌਪਈ ॥ ਭੂਪਤਿ ਬੁਢੀ ਲਈ ਬੁਲਾਇ ॥
ਧੰਨੇ ਵਾਗੀ ਕੀ ਜੋ ਮਾਇ ॥
ਤੂ ਕਹਤੀ ਥੀ ਪੂਤੁ ਹਮਾਰਾ ॥
ਬਰਤੁ ਇਕਾਦਸਿ ਕਰ ਨਿਰਹਾਰਾ ॥
ਅਬ ਤੋ ਧੰਨਾ ਮੁਕਰਿ ਪਯਾ ॥
ਤੁਸੀ ਦਿਵਾਵਹੁ ਕਰਿ ਕੈ ਦਯਾ ॥
ਬੁਢੜੀ ਬੋਲੀ ਸੁਨਹੁ ਰਜਾਨਾ ॥
ਹਮ ਤੌ ਵਰਤੁ ਨ ਕੋਊ ਜਾਨਾ ॥53॥

ਦੋਹਰਾ ॥ ਜਿਸ ਦਿਨ ਥਿੱਤਿ ਇਕਾਦਸੀ ਰਹਤਾ ਇਹੁ ਨਿਰਿਹਾਰੁ ॥
ਪਾਨੀ ਪੀਵੈ ਨਾਹਿ ਤਦਿ ਅੰਨੁ ਨ ਕਰੇ ਅਹਾਰੁ ॥54॥

697 ੳ

ਚੌਪਈ ॥ ਕਹੁ ਧੰਨਾ ਤੂ ਸਾਚੀ ਬਾਤ ॥

ਤਿਸੁ ਦਿਨਿ ਭੋਜਨੁ ਕਿਉ ਜਿਨਿ ਖਾਤ ॥
ਧੰਨਾ ਕਹਿ ਹੈ ਸੁਨੁ ਭੂਪਾਲਾ ॥
ਕਪਲ ਗਊ ਕੀ ਕਰਿ ਹੌਂ ਚਾਲਾ ॥
ਅੰਨ ਨ ਖਾਇ ਘਾਸੁ ਜਿਨਿ ਚਰੇ ॥
ਇਕਾਦਸ ਕੈ ਦਿਨਿ ਐਸੀ ਕਰੇ ॥
ਤਿਸ ਕੀ ਰੀਸ ਏਉ ਮੈ ਕਰੌਂ ॥
ਵਰਤੁ ਨੇਮੁ ਕੁਛ ਰਿਦੈ ਨ ਧਰੌਂ ॥55॥

ਦੋਹਰਾ ॥ ਭੂਪੁ ਕਹੈ ਧੰਨਾ ਸੁਨਹੁ ਇਕੁ ਦਿਨੁ ਮੁਝ ਕੌ ਦੇਹੁ ॥
ਇਸ ਕਾ ਕਾਰਜੁ ਹੋਇਗਾ ਜੇ ਬਰਤ ਇਕਾਦਿਸ ਏਹੁ ॥56॥

ਸੋਰਠਾ ॥ ਵਰਤੁ ਇਕਾਦਸ ਏਹੁ ਤੌਂ ਇਸ ਕੌ ਪਰ ਹੋਹਿਗੇ ॥
ਕ੍ਰਿਸਨ ਅਰਥ ਇਕੁ ਦੇਹੁ ਧੰਨਾ ਵਰਤੁ ਇਕਾਦਸੀ ॥57॥

ਚੌਪਈ ॥ ਧੰਨਾ ਬੋਲੈ ਮੈ ਇਕੁ ਦੀਆ ॥
ਕ੍ਰਿਸਨ ਅਰਥ ਪੁੰਨੁ ਇਹ ਕੀਆ ॥
ਹੂਏ ਖੰਭ ਅਪਛਰਾ ਤਾਂਈ ॥
ਉਡੀ ਅਪਛਰਾ ਪੰਛੀ ਨਿਆਈ ॥
ਧਨਤਾ ਦੀਨੀ ਭੂਪਤਿ ਧੰਨੇ ॥
ਤੁਮਰਾ ਕੀਆ ਠਾਕੁਰੁ ਮੰਨੇ ॥
ਧਨੁ ਧੰਨਾ ਧਨੁ ਭੂਪੁ ਸੁ ਧਰਮੀ ॥
ਤੁਮ ਜਨਮੇ ਥੇ ਹਮਰੀ ਕਰਮੀ ॥58॥

ਦੋਹਰਾ ॥ ਸੁਰਪੁਰ ਗਈ ਅਪਛਰਾ ਲੋਕ ਭਏ ਹੈਰਾਨੁ ॥
ਪਰਗਟੁ ਭਈ ਇਕਾਦਸੀ ਭੂਪਤਿ ਲੀਨੀ ਮਾਨ ॥59॥

ਸੋਰਠਾ ॥ ਪੰਡਿਤ ਲਏ ਬੁਲਾਇ ਭੂਪਤਿ ਕਾਸੀ ਮਾਹਿ ਤੇ ॥
ਲੀਆ ਬਰਤੁ ਲਿਖਾਇ ਜਿਉ ਜਿਉ ਵਿਧਿ ਸੀ ਵਰਤ ਕੀ ॥60॥

ਚੌਪਈ ॥ ਵਰਤੁ ਇਕਾਦਸ ਭੂਪ ਰਖਾਏ ॥
ਸਭ ਰਯਤਿ ਤੇ ਬਰਤੁ ਕਰਾਏ ॥
ਨੌਮੀ ਨੇਮ ਰਿਦੇ ਮਹਿ ਧਾਰੇ ॥
ਦਸਮੀ ਕਾ ਸੰਜਮੁ ਉਰਧਾਰੇ ॥
ਬਿਧਿ ਸੌ ਰਾਖੇ ਬਰਤੁ ਇਕਾਦਸਿ ॥
ਕਰੇ ਉਪਾਰਨੁ ਭਲਾ ਦ੍ਵਾਦਸਿ ॥61॥

ਦੋਹਰਾ ॥ ਰਾਖਹਿ ਬਰਤੁ ਇਕਾਦਸੀ ਬੋਲੈ ਬਕੈ ਨ ਕੋਇ ॥

ਸਿਮਰਨੁ ਕਰਹਿ ਗੋਬਿੰਦ ਕਾ ਮਾਯਾ ਕਿਰਤ ਨ ਹੋਇ ॥62॥
ਸੋਰਠਾ ॥ ਭੂਪਤਿ ਕਾ ਮਿਹਮਾਨੁ ਆਯਾ ਦਿਨਸਿ ਇਕਾਦਸੀ ॥
ਮਨ ਮਹਿ ਪਈ ਗਿਲਾਨ ਮਿਲਨੈ ਕੋਇ ਨ ਆਯਾ ॥63॥
ਚੌਪਈ ॥ ਬਾਗ ਮਹਿ ਤਿਸੁ ਡੇਰਾ ਕੀਆ ॥
ਭੂਪਤਿ ਨਗਰੀ ਪਗੁ ਜਿਨਿ ਦੀਆ ॥
ਕੋਊ ਮਿਲਨੇ ਆਯੋ ਨਾਹੀ ॥
ਰਾਜਪੂਤ ਗੁਸਾ ਮਨ ਮਾਂਹੀ ॥
ਮਨ ਮਹਿ ਕੀਤਾ ਰੋਸੁ ਜਵਾਈ ॥

**697 ਅ**

ਭੂਪ ਵਰਤ ਕੀ/ਖਬਰਿ ਨ ਕਾਈ ॥
ਧੌਲਰ ਬੈਠੀ ਭੂਪਤਿ ਤਨੀ ॥
ਦੇਖਿ ਗਨਤੀ ਮਨ ਮਹਿ ਗਨੀ ॥
ਰੂਠਾ ਜਾਤਾ ਨਦਰੀ ਆਯਾ ॥
ਨਗਰੀ ਕਾ ਇਸ ਮਰਮੁ ਨ ਪਾਯਾ ॥64॥
ਦੋਹਰਾ ॥ ਰਾਜਤਨੀ ਬਾਂਦੀ ਪਠੀ, ਅਪਨੈ ਪਤਿ ਕੈ ਪਾਹਿ ॥
ਰੂਠਾ ਜਾਤਾ ਭੂਪ ਤਤ ਤੂ ਤਿਸੁ ਕੈ ਢਿਗਿ ਜਾਹਿ ॥65॥
ਸੋਰਠਾ ॥ ਜਾਇ ਕਹਹੁ ਸਮਝਾਇ ਵਰਤ ਇਕਾਦਸਿ ਕੀ ਕਥਾ ॥
ਤੁਰਤੁ ਕਹਹੁ ਤੁਮ ਜਾਇ, ਭੂਪਤ ਸੁਤਾ ਬੁਲਾਵਤੀ ॥66॥
ਚੌਪਈ ॥ ਬਾਂਦੀ ਆਈ ਤੂਰਣ ਭਾਗਿ ॥
ਗਹੀ ਆਇ ਭੂਪਤ ਸੁਤ ਵਾਗਿ ॥
ਤੁਝੈ ਬੁਲਾਵੈ ਭੂਪਤ ਬੇਟੀ ॥
ਤਾਕੀ ਕਹੀ ਨ ਉਸ ਨੈ ਮੇਟੀ ॥
ਲੈ ਆਈ ਉਸਿ ਬਾਂਦੀ ਤਹਾਂ ॥
ਗੈਰ ਮਹਲ ਰਾਜੇ ਕੈ ਜਹਾਂ ॥
ਰਾਜ ਕੁਇਰਿ ਅਤ ਆਦਰੁ ਕੀਆ ॥
ਪਲਘੁ ਵਿਛਾਇ ਕੁਲੀ ਬਿਧਿ ਦੀਆ ॥67॥
ਦੋਹਰਾ ॥ ਰਾਜ ਕੁਇਰ ਕਹਤਾ ਭਯਾ ਰਾਜ ਕੁਇਰਿ ਕੈ ਪਾਹਿ ॥
ਕਹਾਂ ਭਯੋ ਇਸ ਨਗਰ ਕੌ ਮੋ ਢਿਗਿ ਗਯੋ ਕੌ ਨਾਹਿ ॥68॥
ਸੋਰਠਾ ॥ ਦੀਨੀ ਸਕਲ ਬਤਾਇ ਬਰਤ ਇਕਾਦਸਿ ਕੀ ਕਥਾ ॥

ਮੋਹਨੀਆ ਤੇ ਲਾਇ ਜਿਉ ਜਿਉ ਹੋਈ ਵਾਰਤਾ ॥69॥
ਚੌਪਈ ॥ ਆਦਿ ਕਥਾ ਸਭ ਆਖਿ ਸੁਨਾਈ ॥
ਅਪਛਰਾ ਤੇ ਲੈ ਕੇ ਫਿਰ ਗਾਈ ॥
ਤਦਿ ਕਾ ਭੂਪਤਿ ਬ੍ਰਤ ਠਹਿਰਾਯਾ ॥
ਸਭ ਨਗਰੀ ਤੇ ਬ੍ਰਤ ਰਖਾਯਾ ॥
ਮਾਯਾ ਕਿਰਤਿ ਧਵਰਤਾ ਛੋੜੀ ॥
ਏਕ ਟੇਕ ਕਿਸ ਸੇਤੀ ਜੋੜੀ ॥
ਨਗਰਹੁ ਬਾਹਰਿ ਪਗੁ ਜਿਨਿ ਧਾਰਹਿ ॥
ਘਰਿ ਮਹਿ ਬੈਠੇ ਨਾਮੁ ਚਿਤਾਰਹਿ ॥70॥
ਦੋਹਰਾ ॥ ਨਾ ਕੌ ਕਿਰਤਿ ਕਮਾਵਈ ਮਾਯਾ ਕਰਹਿ ਨ ਧੰਧੁ ॥
ਬਾਤ ਨ ਬੋਲਹਿ ਕਿਸੈ ਸੌ ਭਜਹਿ ਭਜਨੁ ਭਗਵੰਤੁ ॥71॥
ਸੋਰਠਾ ॥ ਨ ਕੌ ਪੀਏ ਨ ਖਾਇ ਨਾ ਕੋ ਕ੍ਰਿਤਿ ਕਮਾਵਈ ॥
ਬਾਤ ਨ ਬੋਲੇ ਕਾਇ ਬਿਨਾ ਰਾਮ ਕੈ ਨਾਮ ਥੀ ॥72॥
ਚੌਪਈ ॥ ਭੂਪਤ ਪੁੱਤ੍ਰੀ ਕੀਤਾ ਪ੍ਰਬੋਧੁ ॥
ਰਾਜ ਕੁਵਰ ਕਾ ਮਿਟਿਆ ਕ੍ਰੋਧੁ ॥
ਰਾਜੇ ਕੇ ਬੇਟੇ ਇਵ ਕਹਯਾ ॥
ਬਰਤ ਭੇਦੁ ਮੈ ਨ ਥਾ ਲਹਯਾ ॥
ਅਬ ਪ੍ਰਸਾਦੁ ਮੈ ਭੀ ਜਿਨ ਲੇਵੌਂ ॥
ਪ੍ਰਾਤ ਉਪਾਰਨੁ ਕਰਾ ਕੈ ਜੇਵੌਂ ॥
ਐਸਾ ਨੇਮੁ ਕਰਿ ਕੈ ਵਹੁ ਸੋਇਯਾ ॥

698 ੳ

ਐਸਾ ਕੌਤਕੁ ਪ੍ਰ/ਭ ਕਾ ਹੋਇਯਾ ॥73॥
ਦੋਹਰਾ ॥ ਨੇਮ ਕੀਆ ਜਬ ਭੂਪ ਸੁਤ ਸੋਯਾ ਗਯਾ ਸਮਾਇ ॥
ਰਾਜੇ ਕੀ ਬੇਟੀ ਕਹੈ ਦਾਈ ਨਿਕਟਿ ਬੁਲਾਇ ॥74॥
ਸੋਰਠਾ ॥ ਕਹੁ ਭੂਪਤਿ ਢਿਗਿ ਜਾਇ ਨਿਸਿ ਆਯਾ ਮਿਹਮਾਨੁ ਤੁਮ ॥
ਸੋਇਆ ਗਯਾ ਸਮਾਇ ਨਾਲੇ ਰਾਣੀ ਕੌ ਕਹੌ ॥75॥
ਚੌਪਈ ॥ ਭੂਪਤਿ ਆਇ ਬਿਬਾਣੂ ਘੜਾਯਾ ॥
ਮਸਾਣ ਭੂਮ ਸਸਕਾਰਣਿ ਆਯਾ ॥
ਏਕ ਲਕੜੀ ਧੰਨੇ ਆਂਦੀ ॥

ਜਹਾਂ ਚਿਖਾ ਸੀ ਬਣਦੀ ਜਾਂਦੀ ॥
ਧੰਨਾ ਮਨ ਮਹਿ ਨਿਤਿ ਪ੍ਰੀਤਿ ਧਾਰੇ ॥
ਭਗਤਿ ਕਰੌ ਮਨ ਮਾਹਿ ਬਿਚਾਰੇ ॥
ਮਾਯਾ ਧੰਧਾ ਸਗਲ ਤਜ਼ਾਗੌ ॥
ਉਠਿ ਸਵੇਰੇ ਭਗਤੀ ਲਾਗੌ ॥76॥

ਦੋਹਰਾ ॥ ਧੰਨੇ ਫੇਰਿ ਬਿਚਾਰਿਆ, ਬਾਲ ਅਵਸਥਾ ਮੋਹਿ ॥
ਓੜਕੁ ਅਜਹੂ ਦੂਰਿ ਹੈ, ਮਤੁ ਮੁਝ ਭਗਤਿ ਨ ਹੋਹਿ ॥77॥

ਚੌਪਈ ॥ ਫੇਰਿ ਬਿਚਾਰੇ ਨਿਜ ਮਨ ਮਾਹੀ ॥
ਅਬ ਕੀ ਓੜਿ ਚੜੇ ਕੇ ਨਾਹੀ ॥
ਬਾਲ ਅਵਸਥਾ ਕਰਿ ਮਨੁ ਹੋੜੀ ॥
ਬਿਰਧਿ ਅਵਸਥਾ ਕਦਿ ਹੈ ਓੜੀ ॥
ਬਡਾ ਹੋਇ ਹੌਂ ਭਗਤਿ ਕਮਾਵੌਂ ॥
ਅਬ ਹੌਂ ਭਗਤਿ ਨ ਕਰਨੀ ਪਾਵੌਂ ॥
ਅਬ ਕੀ ਭਗਤਿ ਨ ਪਹੁਚੈ ਓੜਿ॥
ਮਤੁ ਮੁਝੁ ਵਿਚਹੁ ਡਾਰੇ ਤੋੜਿ ॥78॥

ਦੋਹਰਾ ॥ ਕੁਇਰ ਚੜ੍ਹਾਯੌ ਚਿਖਾ ਚਕਿ ਲਾਂਬੂ ਦਯੌ ਲਗਾਇ ॥
ਅੱਗਿ ਨ ਲੱਗੇ ਚਿਖਾ ਕੌ ਥੱਕੇ ਜੋਰੁ ਲਗਾਇ ॥79॥

ਸੋਰਠਾ ॥ ਏਉ ਨ ਲਾਗੇ ਆਗਿ ਮੋਟੀ ਲਕੜੀ ਨ ਜਲੈ ॥
ਲਯਾਵਹੁ ਰੇ ਭਾਗਿ ਨੰਨੀ ਲਕੜੀ ਬਾਲੀਏ ॥80॥

ਚੌਪਈ ॥ ਨੰਨੀ ਲਕੜੀ ਤਲੈ ਦਿਵਾਈ ॥
ਜਲ ਗਈ ਤੁਰਤ ਨ ਬੇਰ ਲਗਾਈ ॥
ਤਬ ਧੰਨੇ ਮਨ ਸੰਸਾ ਪਯਾ ॥
ਧੰਨੇ ਕਾ ਧੀਰਜੁ ਛੁਟਿ ਗਯਾ ॥
ਜੀਵਨ ਕੀ ਚੂਕੀ ਅਬ ਆਸਾ ॥
ਨੰਨੀ ਲਕੜੀ ਨਿਰਖਿ ਤਮਾਸਾ ॥
ਨਿਸਿ ਆਯਾ ਬਾਸੁਰ ਮਰਿ ਗਯਾ॥
ਐਸਾ ਕੌਤਕੁ ਪਲ ਮਹਿ ਭਯਾ ॥81॥

ਦੋਹਰਾ ॥ ਅਬਿ ਹੀ ਲਾਗੌ ਭਗਤਿ ਹਰਿ ਕਾਠੀ ਤੇ ਪਰਤਾਇ ॥
ਬਿਰਧਿ ਨ ਹੋਨਾ ਮੋ ਮਿਲੈ ਕਾਲੁ ਪਹੂਚੈ ਆਇ ॥82॥

ਚੌਪਈ ॥ ਮਤੁ ਨੰਨੈ ਨੂ ਮਾਰੇ ਕਾਲੁ ॥

ਨੰਨੀ ਲਕੜੀ ਜਜੋ ਭੂਪਾਲੁ ॥
ਊਹਾਂ ਤੇ ਧੰਨੇ ਰਾਮ ਪਾਯਾ ॥
ਭਗਤਿ ਕਰਨੀ ਕੌ ਮਨੁ ਲਪਟਾਯਾ ॥

698 ਅ

ਦੇ ਪ੍ਰਦਖਨਾ ਚਿ/ਖਾ ਚੌਫੇਰੇ ॥
ਨਿਮਸਕਾਰੁ ਕਰਿ ਆਯਾ ਡੇਰੇ ॥
ਭਗਤਿ ਅਰੰਭੀ ਸਿਮਰਨੁ ਕਰੇ ॥
ਹਰਿ ਹਰਿ ਸਿਮਰੇ ਮਰਨਹੁ ਡਰੇ ॥
ਮਨ ਮਹਿ ਉਪਜੈ ਜਦਿ ਬੈਰਾਗੁ ॥
ਤਬ ਬੈਠੇ ਕਰਿ ਸਗਲ ਤਿਆਗੁ ॥83॥

ਦੋਹਰਾ ॥ ਮਨ ਮਹਿ ਲਾਗਾ ਕਹਨਿ ਤਬ ਕਰੀਏ ਕੌਨੇ ਉਪਾਉ ॥
ਬੁਢੜੀ ਛੋਡੀ ਪਾਪੁ ਹੈ ਕਿਉ ਕਰ ਜਪੀਏ ਨਾਉ ॥84॥

ਚੌਪਈ ॥ ਇਸੈ ਛੋਡਿ ਕਰਿ ਹੌ ਜਪ ਤਾਪੁ ॥
ਤੌ ਇਸੁ ਲਾਗੈ ਮਹਾਂ ਸੰਤਾਪੁ ॥
ਨੌ ਮਾਸ ਇਸਿ ਉਦਰਿ ਰਖਾਯਾ ॥
ਕਰੀ ਪਾਲਨਾ ਗੋਦ ਖਿਲਾਯਾ ॥
ਤਿਸੇ ਛੋਡਿ ਤਟ ਤੀਰਥ ਜਾਵੌ ॥
ਏਤਿ ਦੋਖ ਮਤੁ ਮੈ ਦੁਖੁ ਪਾਵੌ ॥
ਖਿਝੇ ਰਾਮੁ ਕ੍ਰੋਧੁ ਮਤੁ ਕਰੇ ॥
ਹਮ ਊਪਰ ਯਹ ਔਗਣਿ ਧਰੇ ॥85॥

ਦੋਹਰਾ ॥ ਕਾਕ ਚੀਲ ਤ੍ਰਿਗਦ ਜੋਨਿ ਕੂਕਰਿ ਸੂਕਰ ਬਿਯਾਲਿ॥
ਐਸੀ ਜੂਨੀ ਮੁਝ ਮਿਲੈ ਫੇਰਿ ਨ ਕਰੇ ਸਮਾਲਿ ॥86॥

ਚੌਪਈ ॥ ਮਤੁ ਮੀਡਕ ਕੀ ਜੂਨੀ ਪਾਵੈ॥
ਬਿਧਵਾ ਨਾਰੀ ਜੂਨ ਕਰਾਵੈ॥
ਮਤੁ ਮੁਝ ਕਰੈ ਦਲਿਦ੍ਰ ਵਾਸਾ ॥
ਕਿਰਮ ਕਰ ਬਿਸਟਾ ਦੇ ਨਿਵਾਸਾ॥
ਜੇ ਮੈ ਰਹੌ ਗ੍ਰਿਸਤਿ ਘਰਿ ਮਾਹਿ ॥
ਮਾਯਾ ਧੰਧਾ ਛੁਟਦਾ ਨਾਹਿ ॥
ਮਾਯਾ ਕਾ ਧੰਧਾ ਜੇ ਕਰੌ॥

ਨਾ ਹਰਿ ਮਿਲੀਐ ਇਤਿ ਕਰ ਡਰੌ ॥87॥

ਦੋਹਰਾ ॥ ਕਰੇ ਬੇਨਤੀ ਜੋਰ ਕਰਿ ਮਨਹੁ ਤਨਹੁ ਲਿਵ ਲਾਇ ॥
ਸਾਈ ਕਾਈ ਬਿਧਿ ਕਰਹੁ ਅਪਨੀ ਭਗਤਿ ਕਰਾਇ ॥88॥

ਚੌਪਈ ॥ ਅੰਤਹਕਰਨ ਬਿਰਕਤੁ ਹੁਇ ਗਯਾ ॥
ਧੰਨਾ ਅਤ ਹੀ ਆਤੁਰ ਭਯਾ ॥
ਬਾਹਰਿ ਕਿਰਤਿ ਧਵਰਤਾ ਕਰੇ ॥
ਮਾਯਾ ਲੇਪੁ ਲਗਨਿ ਤੇ ਡਰੇ ॥
ਐਸਾ ਕਾਰਨੁ ਪ੍ਰਭ ਕਾ ਭਯਾ ॥
ਧੰਨਾ ਬਹੁ ਬਿਸਮਾਦੁ ਹੁਇ ਗਯਾ ॥
ਕੈਸੇ ਭਗਤਿ ਕਰੌ ਹਰਿ ਕੇਰੀ ॥
ਭਗਤਿ ਜਾਨੌ ਕੈਸੀ ਤੇਰੀ ॥89॥

ਦੋਹਰਾ ॥ ਮੈ ਜਿਨਿ ਜਾਨੋ ਭਗਤਿ ਕਰ, ਕਰੌ ਭਗਤਿ ਕਿਤੁ ਰੌਸਿ ॥
ਬਿਲੀਪਾਤ ਧੰਨਾ ਕਰੈ ਹਰਿ ਚਰਨਨ ਕੀ ਹੌਸਿ ॥90॥

ਸੋਰਠਾ ॥ ਹੇ ਪ੍ਰਭ ਮੁਝੈ ਮਿਲਾਇ ਜੋ ਕੇ ਤੇਰਾ ਸੇਵਕੋ ॥
ਦੇਵੈ ਮੁਝੈ ਬਤਾਇ ਮਾਰਗੁ ਤੁਮਰੇ ਮਿਲਨਿ ਕਾ ॥91॥

ਚੌਪਈ ॥ ਆਠੌ ਪਹਰਿ ਅਚਿਵੀ ਭਗੀ ॥

**699 ੳ**

ਲਾਗਾ ਪ੍ਰੇਮ ਅਸਾ ਇਸਿ ਗ/ਈ ॥
ਖਾਨ ਪੀਨ ਕੌ ਚਿਤੁ ਨ ਚਾਹੇ ॥
ਮਾਯਾ ਕੈ ਸੰਸੇ ਸਭਿ ਲਾਹੇ ॥
ਨਿਤਿ ਪ੍ਰਤਿ ਉਰ ਮਹਿ ਐਸੀ ਆਵੈ ॥
ਮੋ ਕੌ ਕੋਈ ਭਗਤੀ ਲਾਵੈ॥
ਐਸੀ ਚਿਤਵਨਿ ਸਦ ਹੀ ਕਰੈ ॥
ਦੂਸਰਿ ਬਾਤਿ ਨ ਹਿਰਦੇ ਧਰੈ ॥92॥

ਦੋਹਰਾ ॥ ਨਿਤ ਪ੍ਰਤ ਗਊ ਚਰਾਵਤਾ ਪੁਰ ਤੇ ਬਾਹਰ ਜਾਇ ॥
ਆਠ ਪਹਿਰ ਮਨ ਮਹਿ ਧਰੇ ਭਗਤਿ ਭਾਉ ਠਹਿਰਾਇ ॥93॥

ਸੋਰਠਾ ॥ ਨਗਰਹੁ ਦੂਰਿ ਤਲਾਉ ਧੰਨਾ ਗਾਇ ਲੈ ਗਯਾ ॥
ਤਹ ਸੁੰਦਰੁ ਤਟ ਥਾਉ ਤਾ ਪਰ ਛਾਊ ਅਤ ਘਣਾ ॥94॥

ਚੌਪਈ ॥ ਬਹੁਤੁ ਬਿਰਛ ਤਹ ਸੁੰਦਰ ਛਾਯਾ ॥

ਤਹ ਤਟ ਕੈ ਢਿਗਿ ਧੰਨਾ ਆਯਾ ॥
ਤਹ ਇਕੁ ਪੰਡਿਤੁ ਕਰਤਾ ਪੂਜਾ ॥
ਔਰ ਨ ਕੋਊ ਊਹਾਂ ਦੂਜਾ ॥
ਤਿਤੁ ਤਟਿ ਧੰਨੇ ਗਊ ਪਿਆਈ ॥
ਘੰਟੇ ਕੀ ਅਵਾਜ ਸੁਨਿ ਪਾਈ ॥
ਘੰਟਾ ਬਾਜੇ ਧੰਨਾ ਸੁਨੇ ॥
ਮਨ ਅਪਣੇ ਮਹਿ ਗਣਤੀ ਗਣੇ ॥95॥

ਦੋਹਰਾ ॥ ਧੰਨਾ ਗਯਾ ਨਿਸੰਕ ਹੁਇ ਉਸ ਬ੍ਰਹਮਣ ਕੈ ਪਾਹਿ ॥
ਨਮਸਕਾਰ ਕਰਿ ਬੋਲਜਾ ਸਗਲੀ ਸੰਕ ਮਿਟਾਇ ॥96॥

ਚੌਪਈ ॥ ਧੰਨਾ ਬੋਲੇ ਸੁਨਿ ਦਿਜਰਾਇ ॥
ਹਾਥਿ ਜੋਰ ਕਰਿ ਸੀਸੁ ਨਿਆਇ ॥
ਇਹ ਕਯਾ ਦਿਜ ਜੂ ਤੁਮਰੇ ਪਾਸਿ ॥
ਦੁਇ ਕਰ ਜੋਰ ਕਰੀ ਅਰਦਾਸਿ ॥
ਤੂ ਕੀ ਜਾਣਹਿ ਇਸ ਕੀ ਸਾਰ ॥
ਜਾਇ ਉਜਾੜੀ ਗਊਆਂ ਚਾਰ ॥
ਇਸ ਸੌ ਤੁਮਰਾ ਕਹਾਂ ਪਰੋਜਨੁ ॥
ਸੌ ਤੁਮ ਕਰਹੁ ਜੁਰੇ ਜਿਉ ਭੋਜਨੁ ॥97॥

ਦੋਹਰਾ ॥ ਗਊਆ ਜਾਇ ਚਰਾਉ ਤੂ ਅਪਨੀ ਕਿਰਤਿ ਕਰਾਇ ॥
ਕਾਹੇ ਕੌ ਤੂ ਬੂਝਤਾ ਇਸੁ ਕੀ ਬੂਝ ਨ ਪਾਇ ॥98॥

ਚੌਪਈ ॥ ਧੰਨਾ ਬੇਨਤ ਕਰੇ ਪੁਕਾਰ ॥
ਬਾਰੰਬਾਰ ਕਰੇ ਨਮਸਕਾਰ ॥
ਜਿਸ ਕਾ ਕੀਆ ਤੂ ਦਿਜਰਾਇ ॥
ਅਰਥ ਤਿਸੈ ਕੈ ਸਾਚੁ ਸੁਨਾਇ ॥
ਕਹੈ ਬਾਵਲੇ ਤੂ ਕੀ ਜਾਣਹਿ ॥
ਇਨ ਕੀ ਸਾਰ ਤੂ ਕਹਾ ਪਛਾਣਹਿ ॥
ਦੇਖੇ ਨਾਹਿ ਸੁਣੇ ਭੀ ਨਾਹੀ ॥
ਠਾਕੁਰ ਪੂਜਾ ਸੁਣੀ ਕਹਾਂਹੀ ॥99॥

ਦੋਹਰਾ ॥ ਇਹੁ ਠਾਕੁਰੁ ਇਹੁ ਦੇਵਤਾ ਇਨ ਕੀ ਸੇਵਾ ਏਹੁ ॥
ਨਾਇ ਧੋਇ ਮੁਖਿ ਤਿਲਕੁ ਕਰੁ ਹੋਇ ਪਵਿਤ੍ਰ ਦੇਹੁ ॥100॥

699 ਅ

ਸੋਰਠਾ ॥ ਠਾਕੁਰੁ ਕੌ/ਨ ਵਲਾਇ ਧੋਤੀ ਕਟਿ ਪਹਿਰਾਇ ਕੈ ॥
ਭੋਜਨੁ ਭੋਗ ਲਗਾਇ ਹਾਥ ਬਾਂਧ ਉਸਤਤਿ ਕਰਹਿ ॥101॥

ਚੌਪਈ ॥ ਪ੍ਰਿਥਮ ਪ੍ਰਭ ਕੌ ਭੋਗੁ ਲਗਾਇ॥
ਪੁਨ ਪਾਛੈ ਨਿਜ ਭੋਜਨ ਖਾਇ ॥
ਪ੍ਰਿਥਮੇ ਦੂਧੁ ਸਮਰਪਣੁ ਕੀਜੈ ॥
ਪੁਨ ਪਾਛੈ ਦੁਧੁ ਆਪਨ ਪੀਜੈ ॥
ਧੰਨੇ ਬਿਨਤੀ ਕੀਤੀ ਫੇਰਿ॥
ਬਾਮਨ ਆਗੇ ਠਾਕੁਰੁ ਹੇਰਿ ॥
ਮੋ ਪਰ ਦਿਜ ਜੂ ਕ੍ਰਿਪਾ ਕੀਜੈ ॥
ਮਾਲਾ ਮੰਤ ਦੇ ਸਿਸੁ ਕੀਜੈ ॥102॥

ਦੋਹਰਾ ॥ ਅਪਨਾ ਸਿਸੁ ਮੁਝ ਕੌ ਕਰਹੁ ਕਰਿ ਕਿਰਪਾ ਦਿਜ ਰਾਇ ॥
ਇਕੁ ਠਾਕੁਰੁ ਮੁਝ ਕੌ ਮਿਲੈ ਮਸਤਕਿ ਹਾਥੁ ਟਿਕਾਇ ॥103॥

ਚੌਪਈ ॥ ਕਰਿ ਕ੍ਰਿਪਾ ਮੋ ਪਰਿ ਦਿਜ ਦੇਵਾ ॥
ਦੀਜੈ ਠਾਕੁਰੁ ਕਰਿ ਹੌਂ ਸੇਵਾ ॥
ਬੋਲੈ ਬਾਮਨੁ ਸੁਨੁ ਰੇ ਗੁਆਰ ॥
ਤੂ ਕਿਆ ਜਾਨਹਿ ਇਸ ਕੀ ਸਾਰ ॥
ਤੂ ਕਰਿ ਸਕਹਿ ਨ ਇਸੁ ਕੀ ਸੇਵਾ॥
ਤੂੰ ਜਿਨਿ ਜਾਨਹਿ ਇਸ ਕਾ ਭੇਵਾ ॥
ਬ੍ਰਹਮਨ ਜਾਨਹਿ ਇਨਿ ਕੀ ਪੂਜਾ ॥
ਔਰੁ ਕਿ ਜਾਨੈ ਕੋਊ ਦੂਜਾ ॥104॥

ਦੋਹਰਾ ॥ ਕੌਨੁ ਤੁਮਾਰੀ ਜਾਤਿ ਹੈ ਕੌਨੁ ਤੁਮਾਰਾ ਨਾਂਉ ॥
ਕੌਨੁ ਤੁਮਾਰੀ ਕਿਰਤਿ ਕਹੁ, ਕੌਨੁ ਗਾਂਉ ਮਹਿ ਠਾਂਉ ॥105॥

ਸੋਰਠਾ ॥ ਜਾਤਿ ਹਮਾਰੀ ਜਾਟੁ ਗਊ ਚਰਾਵਉ ਨਗਰ ਕੀ ॥
ਔਰੁ ਨ ਕੋਊ ਠਾਟੁ ਠਟਿਆ ਕਾਹੂ ਕਿਰਤਿ ਕਾ ॥106॥

ਚੌਪਈ ॥ ਧੰਨਾ ਐਸੇ ਹਮਰਾ ਨਾਂਉ ॥
ਭੀਮ ਸੈਣ ਰਾਜੇ ਕੇ ਗਾਂਉ॥
ਮੈ ਕਰਿ ਜਾਨੌ ਕਾਰ ਨ ਕਾਈ॥
ਨਗਰ ਸਗਰ ਕੀ ਚਾਰੌ ਗਾਈ ॥
ਐਸੇ ਕਹਿ ਕੈ ਆਖਿ ਸੁਣਾਯਾ ॥

ਅਪਨਾ ਗੋਤ੍ਰ ਨਾਂਉ ਬਤਾਯਾ ॥
ਬਾਮਨ ਕੈ ਮਨ ਐਸੀ ਆਈ ॥
ਦੀਖਿਆ ਦੇਵੌਂ ਇਸ ਕੈ ਤਾਈ ॥107॥
ਸੋਰਠਾ ॥ ਭਲਾ ਤੁਮਾਰਾ ਕਾਮ ਜਾਤ ਜਾਟ ਭੀ ਭਲੀ ਹੈ ॥
ਦੀਖਯਾ ਲੈ ਜਪੁ ਰਾਮ ਠਾਕੁਰ ਸੇਵਾ ਨ ਪੁਗੈ ॥108॥
ਚੌਪਈ ॥ ਠਾਕੁਰੁ ਸੇਵਾ ਔਖੀ ਭਾਈ ॥
ਤੁਝ ਤੇ ਪੂਜਾ ਕਰੀ ਨ ਜਾਈ ॥
ਧੰਨਾ ਬੋਲੈ ਸੁਣ ਦਿਜ ਦੇਵਾ ॥
ਜੋ ਤੁਮ ਕਹੋ ਕਰੌਗਾ ਸੇਵਾ ॥
ਬਾਮਨੁ ਧੰਨੇ ਰਹਿਆ ਟਲਾਇ ॥
ਧੰਨਾ ਕਬਹੂ ਮਿਟਿ ਜਿਨਿ ਜਾਇ ॥
ਧੰਨੇ ਕੀਤਾ ਬਹੁਤੁ ਖਿਆਲੁ ॥
ਮੋ ਪਰਿ ਹੋਵਹੁ ਕਦੇ ਦਿਆਲ ॥109॥

700 ੳ

ਦੋਹਰਾ ॥ ਠਾਕੁਰੁ ਪਾਵ/ਨਿ ਨਿਮਤਿ ਤੁਝੈ ਕਰਹੁ ਗੁਰਦੇਉ ॥
ਠਾਕੁਰ ਮੁਝ ਕੌ ਦੇਹੁ ਤੁਮ ਕਰਿ ਕਿਰਪਾ ਦਿਜ ਦੇਉ ॥110॥
ਚੌਪਈ ॥ ਜੋ ਚੰਦਨੁ ਠਾਕੁਰ ਤੇ ਲਯਾ ॥
ਤਿਸੁ ਕਾ ਤਿਲਕੁ ਧੰਨੇ ਕੌ ਦਯਾ ॥
ਕਾਨ ਫੂਕ ਦੈ ਮੰਤ੍ਰ ਦਿੜਾਯਾ ॥
ਧੰਨੇ ਕੈ ਸਿਰਿ ਹਾਥੁ ਰਖਾਯਾ ॥
ਬਾਮਨੁ ਮਨ ਮਹਿ ਕਰੇ ਬੀਚਾਰੁ ॥
ਠਾਕੁਰ ਕੀ ਜਿਨਿ ਜਾਨੈ ਸਾਰੁ ॥
ਪਾਹੁਨੁ ਆਨ ਔਰ ਇਸ ਦੇਉ ॥
ਠਾਕੁਰ ਕੀ ਜਿਨਿ ਜਾਨੈ ਸੋਊ ॥111॥
ਦੋਹਰਾ ॥ ਮਨ ਮਹਿ ਠਾਕੁਰ ਤੇ ਡਰੇ ਬਾਮਨੁ ਬੋਲੇ ਏਉ ॥
ਠਾਕੁਰ ਕੌ ਕਿਆ ਭਾਵਈ ਥਾਂਇ ਘਤੈ ਕਿਸ ਸੇਉ ॥112॥
ਚੌਪਈ ॥ ਇਸ ਕੌ ਦੇਵੌਂ ਪਾਹੁਨੁ ਕੋਈ ॥
ਇਹੁ ਗਵਾਰੁ ਲੇ ਲੇਗਾ ਸੋਈ ॥
ਆਜੁ ਜਾਹੁ ਤੁਮ ਧੰਨਾ ਡੇਰੇ ॥

ਠਾਕੁਰੁ ਦੇਵਗੁ ਭਲਕ ਸਵੇਰੇ ॥
ਧੰਨੇ ਭਲੀ ਬਾਤਿ ਮਨ ਮਾਨੀ ॥
ਗੁਰ ਕ੍ਰਿਪਾਲ ਭਏ ਜੀ ਜਾਨੀ ॥
ਗਾਈ ਲੇ ਕਰਿ ਗ੍ਰਿਹਿ ਕੌ ਗਯਾ ॥
ਰੈਨਿ ਨ ਬੀਤੈ ਕਲਮਲ ਭਯਾ ॥113॥

ਦੋਹਰਾ ॥ ਧੰਨੇ ਨੀਂਦ ਨ ਆਵਈ ਪ੍ਰਾਤਿ ਨ ਕਬਹੂ ਹੋਇ ॥
ਉੱਠੇ ਬੈਠੇ ਟੁਰਿ ਫਿਰੈ ਕਦਿ ਵੇਲਾ ਆਵੈ ਸੋਇ ॥114॥

ਸੋਰਠਾ ॥ ਹੋਈ ਜਦਿ ਪਰਭਾਤਿ ਧੰਨਾ ਉਠਿ ਠਾਢਾ ਭਯਾ ॥
ਕਹੈ ਸੁਨਹੁ ਮਮ ਮਾਤ ਚੌਕਾ ਲੀਪ ਸੁਅੱਛ ਕਰੁ ॥115॥

ਸੋਰਠਾ ॥ ਲੇਵਹੁ ਦੂਧੁ ਦੁਹਾਇ ਜਨਨੀ ਕੌ ਧੰਨਾ ਕਹੈ ॥
ਰਹਹੁ ਬੈਠਿ ਇਹਿ ਠਾਇ ਮਤੁ ਕੋ ਦੂਧੁ ਛਿਆਵਈ ॥116॥

ਚੌਪਈ ॥ ਅਬ ਕਿਆ ਬਾਤ ਭਈ ਰੇ ਤਾਤ ॥
ਕਹਨ ਲਗੀ ਧੰਨੇ ਕੀ ਮਾਤ ॥
ਅਬ ਅਪਨੇ ਘਰਿ ਠਾਕੁਰੁ ਆਵੈ ॥
ਧੰਨਾ ਮਾਤਾ ਕੌ ਸਮਝਾਵੈ ॥
ਅਬ ਤੁਮ ਗਾਂਈ ਕੌ ਦੂਹਿ ਆਨਹੁ ॥
ਮੁਝ ਕੌ ਅਬਿ ਹੀ ਆਯਾ ਜਾਨਹੁ ॥
ਤਬ ਧੰਨਾ ਤਟ ਕੌ ਉਠਿ ਧਾਯਾ ॥
ਬਾਮਨ ਤੇ ਆਗੇ ਹੀ ਆਯਾ ॥117॥

ਸੋਰਠਾ ॥ ਧੰਨਾ ਭੋਲੇ ਭਾਇ ਮਨ ਮਹਿ ਭਰਮੁ ਨ ਕਪਟੁ ਕੁਛ ॥
ਬਡੇ ਉਮਾਹੇ ਚਾਇ ਆਯਾ ਠਾਕੁਰੁ ਲੈਨ ਕੌ ॥118॥

ਚੌਪਈ ॥ ਧੰਨੇ ਕੈ ਉਰ ਐਸੀ ਆਵੈ ॥
ਸਾਵਧਾਨ ਠਾਕੁਰੁ ਹਥਿ ਆਵੈ ॥
ਆਵੀ ਤੇ ਖੰਘਰੁ ਦਿਜੁ ਲਜਾਯਾ ॥
ਝਾੜ ਮਾਠ ਕੈ ਭਲਾ ਬਣਾਯਾ ॥
ਆਸਣਿ ਭੀਤਰ ਲਯਾ ਲੁਕਾਇ ॥

700 ਅ

ਬਾਮ/ਨ ਤਟਿ ਢਿਗਿ ਢੁਕਾ ਆਇ ॥
ਧੰਨਾ ਦਿਜ ਕੀ ਪੈਰੀ ਪਯਾ ॥

ਥਾਪੀ ਲਾਈ ਆਦਰੁ ਦਯਾ ॥119॥

ਦੋਹਰਾ ॥ ਧੰਨਾ ਮਨ ਸਰਸ ਭਯਾ ਚਰਨ ਕਵਲ ਗੁਰ ਲਾਗ ॥
ਅਬ ਠਾਕੁਰ ਕੌ ਲੇਉਗਾ ਭਏ ਹਮਾਰੇ ਭਾਗ ॥120॥

ਚੌਪਈ ॥ ਧੰਨਾ ਆਯਾ ਅਬਹਿ ਸਵੇਰੇ ॥
ਚਰਨਿ ਕਮਲ ਤਕਿ ਆਯਾ ਡੇਰੇ ॥
ਧੰਨਾ ਬੋਲੈ ਕਿਰਪਾ ਕੀਜੈ ॥
ਕਹੀ ਕਾਲ ਸਾਈ ਅਬ ਦੀਜੈ ॥
ਬਾਮਨੁ ਬੋਲੈ ਤੁਝ ਕੌ ਦੇਵੌਂ ॥
ਟੂਕੁ ਸਸਤਾਉ ਨਾਇ ਮੁਝ ਲੇਵੌਂ ॥
ਤਬ ਬਾਮਨ ਕੀਨਾ ਇਸਨਾਨੁ ॥
ਠਾਕੁਰ ਕਾ ਦਿਜ ਧਰਯਾ ਧਿਆਨੁ ॥121॥

ਦੋਹਰਾ ॥ ਕਹਿ ਧੰਨਾ ਗੁਰਦੇਉ ਜੀ ਮੇਰਾ ਠਾਕੁਰੁ ਦੇਹੁ ॥
ਖੰਘਰੁ ਆਵੀ ਕਾ ਲਯਾ ਧੰਨਾ ਠਾਕੁਰੁ ਲੇਹੁ ॥122॥

ਚੌਪਈ ॥ ਧੰਨਾ ਲੀਨਾ ਨਮਸਕਾਰ ਕੈ ॥
ਉਰ ਅੰਤਰਿ ਹੁਲਾਸੁ ਧਾਰਿ ਕੈ ॥
ਧੰਨਾ ਠਾਕੁਰ ਲੇ ਘਰਿ ਆਯਾ ॥
ਪਟੁਕਾ ਪਾੜਿ ਬਸਤ੍ਰ ਪਹਿਰਾਯਾ ॥
ਚੌਕਾ ਲੀਪ ਬਨਾਈ ਠੌਰ ॥
ਉਰ ਮਹਿ ਫੁਰੈ ਨ ਕਾਈ ਔਰ ॥
ਭੂਰੇ ਕਾ ਤਹਿ ਆਸਨੁ ਕਰਜਾ ॥
ਦੂਧ ਕਟੋਰਾ ਆਗੈ ਧਰਜਾ ॥123॥

ਦੋਹਰਾ ॥ ਹਾਥ ਜੋਰ ਠਾਢਾ ਭਯਾ ਲਾਗਾ ਕਰਨੇ ਸੇਵ ॥
ਧੰਨਾ ਜਾਨੈ ਮਨ ਬਿਖੈ ਏਹੌ ਅਲਖ ਅਭੇਵ ॥124॥

ਚੌਪਈ ॥ ਤਬ ਬੋਲੀ ਧੰਨੇ ਕੀ ਮਾਇ ॥
ਪ੍ਰਸਾਦੁ ਲੇਹੁ ਧੰਨਾ ਅਬ ਆਇ ॥
ਮੈ ਮਾਤਾ ਤਬ ਰੋਟੀ ਖਾਵੌਂ ॥
ਜੌ ਠਾਕੁਰ ਕੌ ਦੂਧੁ ਪਿਆਵੌਂ ॥
ਠਾਕੁਰੁ ਪੀਵੈ ਖਾਵੈ ਨਾਹਿ ॥
ਹਮ ਕਹੁ ਕਿਉ ਕਰਿ ਰੋਟੀ ਖਾਹਿ ॥
ਜੌ ਠਾਕੁਰ ਜੇਵੈ ਪਰਸਾਦਿ ॥

ਤੌ ਹਮ ਕੌ ਹੋਵੈ ਅਹਿਲਾਦੁ ॥125॥

ਦੋਹਰਾ ॥ ਠਾਕੁਰੁ ਜੇ ਪੀਏ ਨਹੀਂ ਹਮ ਪ੍ਰਸਾਦ ਨਹ ਲੇਹਿ ॥
ਧੰਨੇ ਕੀ ਮਾਤਾ ਕਹੇ ਬਿਖਮ ਬਨੀ ਬਿਧਿ ਏਹਿ ॥
ਸੋਰਠਾ ॥ ਕਹਿ ਧੰਨੇ ਕੌ ਮਾਇ ਗਾਇ ਸਭਾ ਰੁਲਤੀ ਫਿਰੈ ॥
ਧੰਨਾ ਕਹੈ ਸੁਨਾਇ ਸੁਨੁ ਮਾਤਾ ਸਮਝਹੁ ਭਲੂ ॥127॥
ਚੌਪਈ ॥ ਜਿਸ ਠਾਕੁਰ ਕੀ ਗਊ ਉਪਾਈ ॥
ਸੋਇ ਸਹਾਇ ਕਰੇ ਰਘੁਰਾਈ ॥
ਉਸ ਹੀ ਠਾਕੁਰ ਕੇ ਹਮ ਕੀਏ ॥
ਜੀਉ ਪਿੰਡ ਪ੍ਰਾਨ ਜਿਸ ਦੀਏ ॥
ਘਾਸੁ ਪਾਤੁ ਗਾਈ ਕੌ ਦੇਵੈ ॥
ਤੌ ਪਰਸਾਦੁ ਆਪਿ ਪ੍ਰਭੁ ਲੇਵੈ ॥
ਜੋ ਠਾਕੁਰੁ ਪਰਸਾਦੁ ਨ ਲੇਵੈ॥
701 ੳ/ਤੌ ਹਮ ਰਹਿਸਹਿਗੇ ਸਭਿ ਏਵੈ ॥128॥

ਦੋਹਰਾ ॥ ਮਾਤਾ ਬੋਲੀ ਪੂਤ ਸੁਨੁ ਹਮਹਿ ਮਸਕਤੀ ਜੀਵ ॥
ਮਸਕਤਿ ਕਰਹਿ ਤ ਮਿਲੈ ਕੁਛੁ ਦੇਇ ਨ ਕੋਈ ਈਵ ॥129॥
ਚੌਪਈ ॥ ਗਊਆਂ ਸਾਂਭਿ ਲੇਹਿਗੋ ਧਣੀ ॥
ਅਬ ਤੋ ਹਮ ਕੌ ਮੁਸਕਲ ਬਣੀ ॥
ਅਬ ਕਹੁ ਕਹਾਂ ਕੀਜੀਏ ਤਾਤਾ ॥
ਤਬ ਧੰਨਾ ਬੋਲੇ ਸੁਨਿ ਮਾਤਾ ॥
ਜਿਸੁ ਪ੍ਰਭ ਸਗਲੇ ਜੀ ਉਪਾਏ ॥
ਸੋਈ ਖਾਨੁ ਪਾਨੁ ਪਹੁਚਾਏ ॥
ਤੂ ਸੰਸਾ ਕਾਹੇ ਮਨ ਧਾਰਹਿ ॥
ਕਿਉ ਨ ਹਰਿ ਕਾ ਜਸੁ ਉਰ ਧਾਰਹਿ ॥130॥
ਦੋਹਰਾ ॥ ਮਾਤ ਤਾਤ ਕੌ ਕਹਿ ਰਹੀ, ਬਹੁਤ ਕੀਆ ਉਪਦੇਸ ॥
ਧੰਨੇ ਮਨ ਨਿਹਚੌ ਭਯਾ ਮਾਤਾ ਕਰੇ ਕਲੇਸੁ ॥131॥
ਚੌਪਈ ॥ ਧੰਨਾ ਬੋਲੇ ਸੁਨ ਮਹਿਤਾਰੀ ॥
ਅਬ ਹਮ ਬਾਹਰਿ ਸੁਰਤਿ ਸਮਾਰੀ ॥
ਜਬ ਹਮ ਹੋਤੇ ਉਦਰਿ ਮਝਾਰ ॥

ਤਬ ਹਮ ਕਰਤਿ ਤਹਾਂ ਕਿਆ ਕਾਰ ॥
ਜਿਨ ਕੀਨੀ ਊਹਾਂ ਪ੍ਰਤਿਪਾਲ ॥
ਸੋਈ ਈਹਾਂ ਕਰਗੁ ਸਮਾਲ ॥
ਮਮ ਮਨਿ ਸੰਸਾ ਕੋਈ ਨਾਹਿ ॥
ਨਿਹਚੌਂ ਹੈ ਹਮਰੇ ਮਨ ਮਾਹਿ ॥132॥
ਦੋਹਰਾ ॥ ਮਾਤ ਕਹੈ ਤਬ ਪੂਤ ਕੌਂ ਜੋ ਕੁਛ ਮਾਤਾ ਖਾਇ ॥
ਜੋ ਸਰੀਰੁ ਤਾਹੀ ਵਧੇ ਜਾਂ ਉਸ ਕੌਂ ਰਸੁ ਜਾਇ ॥133॥
ਚੌਪਈ ॥ ਜਨਮੇ ਬਾਰਕੁ ਬਾਹੁਰਿ ਆਵੈ ॥
ਮਾਤ ਤਾਤ ਕੌਂ ਦੂਧੁ ਚੁੰਘਾਵੈ ॥
ਏਉ ਨ ਕੋਈ ਹੋਆ ਤਾਤ ॥
ਵਡਾ ਭਯਾ ਤਬ ਭੋਜਨੁ ਖਾਤ ॥
ਧੰਨਾ ਬੋਲੇ ਸੁਨੁ ਮਮ ਮਾਈ ॥
ਕੂੰਮੀ ਜਲ ਤੇ ਬਾਹਰਿ ਬਜਾਈ ॥
ਆਪ ਵੜੀ ਜਲ ਭੀਤਰ ਜਾਇ ॥
ਚੋਗੁ ਨ ਦੇਇ ਨ ਦੂਧੁ ਚੁੰਘਾਇ ॥134॥
ਦੋਹਰਾ ॥ ਨਾ ਤਿਸੁ ਚੋਗੁ ਨ ਦੂਧੁ ਹੈ ਕੌਨੁ ਕਰਤਾ ਪ੍ਰਤਿਪਾਲੁ ॥
ਕਰ ਪੂਰਨ ਸਗਿ ਰਲਾਇਦਾ ਐਸਾ ਦੀਨ ਦਯਾਲ ॥135॥
ਚੌਪਈ ॥ ਤਬ ਬੋਲੀ ਧੰਨੇ ਕੀ ਮਾਤਾ ॥
ਕੂੰਮੀ ਨਿਰਖਤਿ ਅਪਨੇ ਤਾਤਾ ॥
ਜੋ ਤਨੁ ਨਜਰਿ ਪਰੇ ਸੋ ਜੀਵੈ ॥
ਮਰੈ ਜੁ ਨਜਰਹੁ ਉਲ੍ਹੇ ਥੀਵੈ ॥
ਧੰਨਾ ਬੋਲੈ ਸੁਨੁ ਮਮ ਜਨਨੀ ॥
ਪਥਰ ਕੀਟੁ ਕਰੇ ਕਿਆ ਕਰਨੀ ॥
ਤਾ ਕੌਂ ਮਾਰਗੁ ਗਲੀ ਨ ਕਾਈ ॥
ਉਹੁ ਕਿਵ ਕਰਿ ਜੀਵੈ ਗੀ ਮਾਈ ॥136॥
ਦੋਹਰਾ ॥ ਤਿਸੁ ਅਹਾਰੁ ਪਹੁਚਾਵਈ ਦੇਵੈ ਦੇਵਨਹਾਰੁ ॥
ਹਮ ਕੌਂ ਸੰਸਾ ਕਛੁ ਨਹੀ ਜਾਣੈ ਪਰਵਦਗਾਰੁ ॥137॥
ਚੌਪਈ ॥ ਜੋ ਸਭਨਾ ਕੌਂ ਦੇਤਿ ਅਹਾਰੁ ॥

701 ਅ
ਸੋਈ/ਹਮਰੇ ਦੇਵਣਹਾਰੁ ॥
ਭਾਵੈ ਕੋਈ ਤਹ ਤਹ ਜਾਵੈ ॥
ਜੋ ਪ੍ਰਭ ਦੇਨਾ ਸੋਈ ਪਾਵੈ ॥
ਤਬ ਧੰਨੇ ਕੀ ਬੋਲੀ ਮਾਇ ॥
ਤੁਮ ਬਿਨੁ ਹੌ ਭਿ ਨ ਸਕੌ ਖਾਇ ॥
ਠਾਕੁਰੁ ਜੇਵਗੁ ਤਾ ਤੂ ਜੇਵਹਿ ॥
ਤੁਝ ਬਿਨੁ ਮੋਹਿ ਅਹਾਰੁ ਨ ਲੇਵਹਿ ॥138॥
ਦੋਹਰਾ ॥ ਮਾਤ ਤਾਤ ਬਿਬਿ ਹਿਰਦੇ ਦੁਹੁ ਨੇ ਕੀਆ ਨੇਮੁ ॥
ਗਾਈ ਤਜਿਆ ਘਾਸੁ ਪਤੁ ਧੰਨੇ ਕਾ ਕਰ ਪ੍ਰੇਮ ॥139॥
ਚੌਪਈ ॥ ਧੰਨਾ ਖਾਇ ਤਹੀ ਹਮ ਖਾਵਹਿ ॥
ਨਾਤਰ ਸਭਿ ਭੂਖੇ ਮਰ ਜਾਵਹਿ ॥
ਧੰਨੇ ਕਾ ਨਿਹਚਾ ਹਰਿ ਦੇਖਿ ॥
ਹਠੁ ਅਰੁ ਪ੍ਰੇਮੁ ਭਲੂ ਕਰਿ ਪੇਖਿ ॥
ਠਾਕੁਰੁ ਜੀ ਤਬ ਭਏ ਦਿਆਲ ॥
ਦਰਸਨੁ ਦੀਨਾ ਹੁਇ ਕਿਰਪਾਲੁ ॥
ਪਿਛਲੀ ਰਾਤਿ ਅੱਠਵੈ ਜਾਮਾ ॥
ਧੰਨੇ ਕੈ ਢਿਗਿ ਆਏ ਰਾਮਾ ॥140॥
ਦੋਹਰਾ ॥ ਪਿਛੁਲੀ ਰਹਿੰਦੀ ਰਾਤ ਨੂੰ ਹੋਏ ਹਰਿ ਕਿਰਪਾਲ ॥
ਪਹਰਿ ਰਾਤਿ ਦਰਸਨੁ ਦਯੌ ਕੀਨਾ ਭਗਤੁ ਨਿਹਾਲੁ ॥141॥
ਚੌਪਈ ॥ ਠਾਕੁਰੁ ਬੂਝੈ ਕੁਸਲੁ ਕਲਯਾਣੁ ॥
ਆਜੁ ਕੁਸਲੁ ਤੂ ਜਾਨੀ ਜਾਣੁ ॥
ਸਰਬ ਸੂਖ ਤੇਰੇ ਪਰਸਾਦ ॥
ਬਿਨਸਿ ਗਏ ਸਬ ਬਾਦ ਬਿਬਾਦ ॥
ਲਯਾਉ ਦੂਧੁ ਧੰਨਾ ਹੌ ਪੀਵੌਂ ॥
ਲੇਹੁ ਜੀ ਲੇਹੁ ਸਦਾ ਬਲਿ ਥੀਵੌਂ ॥
ਕਰਿ ਕਿਰਪਾ ਦੂਧ ਯਹਿ ਪੀਜੈ ॥
ਜੀਅ ਦਾਨੁ ਹਮ ਕੋ ਪ੍ਰਭ ਦੀਜੈ ॥142॥
ਦੋਹਰਾ ॥ ਧੰਨੇ ਦੀਆ ਦੂਧ ਤਬ ਠਾਕੁਰ ਲੀਆ ਪੀਅ ॥
ਤੇਰੇ ਦਰਸ ਅਨੂਪ ਤੇ ਬਲਿ ਕੀਆ ਮੁਹ ਜੀਯ ॥143॥

ਸੋਰਠਾ ॥ ਧੰਨਾ ਮਾਂਗਹੁ ਸੋਇ ਜੋਇ ਤੁਮੇ ਕੁਛ ਚਾਹਿਯੇ ॥
ਜੋ ਆਖਹੁ ਸੋ ਹੋਇ ਹਮ ਤੂਠੇ ਤੁਮ ਊਪਰੇ ॥144॥
ਚੌਪਈ ॥ ਧੰਨੇ ਬਿਨਤੀ ਆਖਿ ਸੁਣਾਈ ॥
ਹਮ ਕੌ ਛੋਡਿ ਨ ਜਾਹੁ ਗੁਸਾਂਈ ॥
ਤੂ ਤੂਠਾ ਹੋਆ ਕਿਰਪਾਲ ॥
ਸਦਾ ਰਹਹੁ ਤੁਮ ਹਮਰੇ ਨਾਲ ॥
ਇਕੁ ਪਲੁ ਹਮ ਕੌ ਛੋਡਿ ਨ ਜਾਹਿ ॥
ਤੁਮ ਬਿਨੁ ਹਮਰਾ ਜੀਵਨੁ ਨਾਹਿ ॥
ਠਾਕੁਰੁ ਧੰਨੇ ਕੈ ਸੰਗਿ ਰਹੇ ॥
ਜੈ ਧੰਨੇ ਕੀ ਸਭੁ ਜਗੁ ਕਹੇ ॥145॥
ਦੋਹਰਾ ॥ ਧੰਨਾ ਗਊ ਚਰਾਵਈ ਠਾਕੁਰੁ ਨਾਲੇ ਜਾਇ ॥
ਆਠ ਪਹਰਿ ਇਕਠੇ ਰਹਹਿ ਵਿਥੁ ਨ ਕਬਹੂ ਪਾਇ ॥146॥
ਸੋਰਠਾ ॥ ਇਕਿ ਦਿਨਿ ਢੁੱਕਾ ਜਾਇ ਧੰਨਾ ਗਊ ਚਰਾਵਤਾ ॥

702 ੳ

ਉਤ ਹੀ ਤਟ ਉਤ ਥਾਇ ਠਾਕੁਰ ਪੂਜਾ/ਦਿਜੁ ਕਰੈ ॥147॥
ਚੌਪਈ ॥ ਘੰਟਾ ਵਜਦਾ ਸੁਣਿਆ ਕਾਨ ॥
ਤੋ ਧੰਨੇ ਦਿਜੁ ਹੋਆ ਭਾਨ ॥
ਧੰਨਾ ਬੋਲੇ ਠਾਕੁਰ ਪਾਸਿ ॥
ਦੁਇ ਕਰਿ ਜੋਰ ਕਰੀ ਅਰਦਾਸ ॥
ਤੁਮ ਠਾਕੁਰ ਜੀ ਗਊ ਚਰਾਵਹੁ ॥
ਹਮ ਆਏ ਬਿਨੁ ਛੋਡਿ ਨ ਜਾਵਹੁ ॥
ਮਤ ਕਾ ਗਊ ਕਹੀ ਉਠਿ ਜਾਇ ॥
ਮੈ ਆਵੌਂ ਗੁਰਦਰਸਨੁ ਪਾਇ ॥148॥
ਦੋਹਰਾ ॥ ਈਹਾਂ ਮੁਝ ਗੁਰਦੇਉ ਹੈ ਕਰਤਾ ਠਾਕੁਰੁ ਸੇਉ ॥
ਤਿਸਕਾ ਦਰਸਨੁ ਦੇਖਿ ਹੌ ਮਿਲਿ ਆਵੌਂ ਗੁਰਦੇਉ ॥149॥
ਚੌਪਈ ॥ ਠਾਕੁਰੁ ਬੋਲੇ ਧੰਨਾ ਜਾਵਹੁ ॥
ਗੁਰ ਅਪਨੇ ਦਰਸਨੁ ਕਰਿ ਆਵਹੁ ॥
ਧੰਨਾ ਗਯਾ ਤੀਰ ਗੁਰਦੇਵਾ ॥
ਕਰਤਾ ਦੇਖਾ ਠਾਕੁਰ ਸੇਵਾ ॥

ਠਾਕੁਰ ਦੇਖੇ ਓਡਾ ਕੇਡਿ ॥
ਛੋਡਿ ਗਯਾ ਮੈ ਉਤਿ ਦਿਨਿ ਜੇਡਿ ॥
ਧੰਨਾ ਦਿਜ ਕੀ ਪੈਰੀ ਪਯਾ ॥
ਥਾਪੀ ਲਾਈ ਆਦਰੁ ਦਯਾ ॥150॥

ਦੋਹਰਾ ॥ ਕਹਿ ਧੰਨਾ ਗੁਰਦੇਵ ਜੂ ਠਾਕੁਰੁ ਓਡੋ ਹੋਇ ॥
ਕੇਤੇ ਦਿਨਿ ਪਾਛੈ ਪਏ ਇਕੁ ਤਿਲੁ ਵਧੇ ਨ ਕੋਇ ॥151॥

ਚੌਪਈ ॥ ਠਾਕੁਰੁ ਤੇਰੇ ਓਡਾ ਕੇਡੋ ॥
ਉਸ ਦਿਨਿ ਛੋਡਿ ਗਯਾ ਮੈ ਜੇਡੇ ॥
ਰਜਤੇ ਹੈਂ ਕੇ ਰਜਤੇ ਨਾਂਹਿ ॥
ਸੰਸਾ ਪਯਾ ਬਾਮਨ ਮਨ ਮਾਂਹਿ ॥
ਸਾਚੁ ਕਹੌ ਧੰਨਾ ਸਿਸੁ ਮੇਰਾ ॥
ਤੁਮਰਾ ਠਾਕੁਰੁ ਭਯਾ ਵਡੇਰਾ ॥
ਸਾਚੁ ਕਹੌ ਤੁਮ ਵਧਯਾ ਕੇਤਾ ॥
ਮੋ ਕੌ ਕਹਿ ਦੀਜੈ ਸਿਸਿ ਤੇਤਾ ॥152॥

ਦੋਹਰਾ ॥ ਤੁਮਰੇ ਓਡਾ ਕੇਡ ਹੈ ਮੁਝ ਠਾਕੁਰ ਮੁਟੀਆਰੁ ॥
ਗਾਇ ਚਰਾਵੇ ਨਾਲਿ ਮੁਝ ਕਾਜ ਸਵਾਰਨ ਹਾਰ ॥153॥

ਸੋਰਠਾ ॥ ਦੇਖੇ ਧੰਨੇ ਓਰੁ ਬਾਮਨ ਅਪਨੀ ਨਜਰਿ ਭਰਿ ॥
ਧੰਨੇ ਚਿਹਰਾ ਹੋਰੁ ਕਿਆ ਕਹਤਾ ਹੈ ਜਾਟੁ ਇਹੁ ॥154॥

ਚੌਪਈ ॥ ਬਡਾ ਭਯਾ ਕਿਆ ਠਾਕੁਰੁ ਆਖੇ ॥
ਗਊ ਚਰਾਵਤਿ ਠਾਕੁਰੁ ਭਾਖੇ ॥
ਠਾਕੁਰੁ ਬਡੇ ਹੋਹਿ ਕਹੁ ਕੈਸੇ ॥
ਹਮ ਕੌ ਬੋਲੈ ਠਾਕੁਰ ਵੈਸੇ ॥
ਧੰਨੇ ਕੇ ਮੁਖ ਓਰ ਨਿਹਾਰੇ ॥
ਦੇਖਿ ਜੋਤਿ ਅਤਿ ਅਪਰ ਅਪਾਰੇ ॥
ਬਾਮਨੁ ਨਿਰਖਿ ਰਹਯਾ ਹੈਰਾਨ ॥
ਧੰਨਾ ਮਾਨੌ ਰੂਪ ਨਰਾਨ ॥155॥

ਦੋਹਰਾ ॥ ਬਾਮਨੁ ਧੰਨੇ ਕੌ ਕਹੈ ਸਾਚ ਕਹੈਂ ਉਪਹਾਸੁ ॥
ਗੁਰੂ ਪਾਸ ਉਪਹਾਸ ਕੋ ਕਰਿ ਸਕਦਾ ਹੈ ਦਾਸੁ ॥156॥

702 ਅ

ਚੌਪਈ ॥ ਤਬ ਬਾਮਨ ਮਨ ਮਾਂਹਿ ਬੀਚਾਰਾ ॥
ਕੁਛੁ ਈਹਾਂ ਹੋਆ ਉਪਚਾਰਾ ॥
ਜਾਟੂ ਹੋਰੁ ਕਾ ਹੋਰੋ ਭਯਾ ॥
ਇਸ ਕਾ ਰੂਪੁ ਅਨੂਪੁ ਹੁਇ ਗਯਾ ॥
ਕਹੁ ਧੰਨਾ ਹੋਈ ਕਿਵ ਬਾਤ ॥
ਜਿਉਂ ਕੀ ਤਿਉ ਕਹਿ ਦੀਜੈ ਭਾਤਿ ॥
ਤੁਮਰਾ ਠਾਕੁਰੁ ਵਧਿਆ ਕਿਕੂ ॥
ਸਾਚੁ ਸੁਨਾਵਹੁ ਹੋਈ ਜਿਕੂ ॥157॥

ਦੋਹਰਾ ॥ ਬਾਮਨੁ ਬੂਝੈ ਸਾਚੁ ਕਹੁ ਕਿਵ ਕਰਿ ਹੂਈ ਬਾਤਿ ॥
ਤੁਮਰਾ ਠਾਕੁਰੁ ਕੇਡਕੁ ਭਯਾ ਬਿਧਿ ਹੋਈ ਕਿਤੁ ਭਾਂਤਿ ॥158॥

ਚੌਪਈ ॥ ਈਹਾਂ ਤੇ ਠਾਕੁਰੁ ਲੇ ਗਯਾ ॥
ਤੌਂ ਕਹੁ ਕੈਸਾ ਕੌਤਕੁ ਭਯਾ ॥
ਧੰਨੇ ਸਬ ਬਿਧਿ ਆਖਿ ਸੁਨਾਈ ॥
ਜਿਵ ਜਿਵ ਹੋਈ ਤਿਉ ਤਿਉ ਮਾਈ ॥
ਠਾਕੁਰੁ ਕੌਂ ਜਲ ਜਾਇ ਨਵਾਯਾ ॥
ਠਾਕੁਰੁ ਆਗੈ ਦੂਧੁ ਰਖਾਯਾ ॥
ਨਾ ਕੁਛ ਪੀਵੈ ਨਾ ਕਿਛੁ ਖਾਇ ॥
ਮੰਨੇ ਨਾਹਨ ਰਹੇ ਮਨਾਇ ॥159॥

ਦੋਹਰਾ ॥ ਤਬ ਨਿਹਚੌਂ ਹਮ ਭੀ ਕਰਾ ਠਾਕੁਰੁ ਖਾਇ ਤ ਖਾਉ ॥
ਗਾਈ ਭੀ ਨਿਹਚੌਂ ਕਰਾ ਸਣੁ ਬੁਢੜੀ ਮੁਝ ਮਾਉ ॥160॥

ਸੋਰਠਾ ॥ ਗਊ ਨ ਖਾਵੈ ਘਾਸੁ ਮੈ ਮਾਤਾ ਜਲ ਅੰਨੁ ਤਜ ॥
ਹਮਰੇ ਮਨ ਅਭਿਆਸੁ ਠਾਕੁਰੁ ਖਾਇ ਤ ਖਾਂਹਿ ॥161॥

ਚੌਪਈ ॥ ਇਕਿ ਦਿਨਿ ਠਾਕੁਰੁ ਆਯੌ ਨਾਹੀ ॥
ਹਮਰੇ ਨਿਹਚੌਂ ਅਭਿ ਮਨ ਮਾਹੀ ॥
ਜਿਉਂ ਜਿਉਂ ਠਾਕੁਰੁ ਆਵੈ ਨਾਂਹਿ ॥
ਮਰਣ ਮੁੰਡਿਜਾ ਹਮ ਮਨ ਮਾਹਿ ॥
ਤੀਨ ਪਹਰਿ ਬੀਤੀ ਜਬ ਰਾਤਿ ॥
ਠਾਕੁਰੁ ਆਏ ਪਹਰਿ ਪਰਾਤਿ ॥
ਤਬ ਠਾਕੁਰ ਜੀ ਭਏ ਦਯਾਲ ॥

ਕਰਿ ਕਿਰਪਾ ਆਏ ਕਿਰਪਾਲ ॥
ਜਬ ਠਾਕੁਰੁ ਮੁਝ ਦਰਸਨੁ ਦਯਾ ॥
ਸਾਵਧਾਨ ਠਾਕੁਰੁ ਤਬ ਭਯਾ ॥162॥
ਦੋਹਰਾ ॥ ਠਾਕੁਰੁ ਬੋਲਾ ਭਲੇ ਹੌ ਧੰਨਾ ਕੁਸਲ ਕਲਯਾਣੁ ॥
ਤੁਮਰੇ ਦਰਸਨ ਅਜੁ ਭਲੇ ਤੂ ਪ੍ਰਭੁ ਜਾਣੀ ਜਾਣੁ ॥163॥
ਚੌਪਈ ॥ ਲਿਆਉ ਦੂਧੁ ਧੰਨਾ ਦੇਹੁ ॥
ਮੈ ਦੀਆ ਕਿਰਪਾ ਨਿਧਿ ਲੇਹੁ ॥
ਪੀਆ ਦੂਧੁ ਕਿਰਪਾ ਪ੍ਰਭ ਕਰੀ ॥
ਵਰੰਬੂਹ ਭਏ ਮੁਝ ਹਰੀ ॥
ਮੈਂ ਤੂਠਾ ਧੰਨਾ ਮੰਗਿ ਲੇਹਿ ॥
ਜੋ ਠਾਕੁਰ ਆਖੀ ਮੁਝ ਏਹਿ ॥
ਸਦ ਹੀ ਹੋਵਹੁ ਸੰਗਿ ਸਹਾਇ ॥
ਹਮ ਕੌ ਛੋਡਿ ਨ ਕਬਹੂ ਜਾਇ ॥164॥

703 ੳ
ਦੋਹਰਾ ॥ ਹਮਰੇ ਸਦ ਹੀ ਸੰਗਿ ਰਹੁ ਜੇ ਤੂਠੇ ਗੋਪਾਲ ॥
ਮੋ ਕੌ ਛੋਡਿ ਨ ਜਾਹੁ ਪ੍ਰਭ ਜੇ ਤੁਮ ਹਹੁ ਕਿਰਪਾਲ ॥165॥
ਚੌਪਈ ॥ ਬਾਮਨੁ ਬੋਲੇ ਧੰਨੇ ਤਾਈ ॥
ਤੈ ਠਾਕੁਰ ਸੌ ਭਲ ਠਹਿਰਾਈ ॥
ਅਬ ਠਾਕੁਰੁ ਜੀ ਹੈ ਕਹੁ ਕਹਾਂ ॥
ਸਾਚੁ ਬਤਾਵਹੁ ਠਾਕੁਰੁ ਜਹਾਂ ॥
ਅਬ ਮੈ ਗਊਆ ਪਾਛੈ ਲਾਯਾ ॥
ਤਬ ਤੁਮਰੇ ਦਰਸਨ ਕੌ ਆਯਾ ॥
ਤਬ ਬਾਮਨੁ ਉਲਟਾ ਉਠਿ ਪਯਾ ॥
ਧੰਨੇ ਕੀ ਚਰਨੀ ਲਪਟਯਾ ॥166॥
ਦੋਹਰਾ ॥ ਧਨੁ ਧਨੁ ਧੰਨਾ ਭਗਤੁ ਤੂ ਜਿਸੁ ਮਿਲਿਆ ਹਰਿ ਆਇ ॥
ਧੰਨਾ ਸੁਣੁ ਮੁਝ ਬੇਨਤੀ ਮੁਝ ਕੌ ਰਾਮੁ ਮਿਲਾਇ ॥167॥
ਚੌਪਈ ॥ ਏਹ ਦਖਣਾ ਮੁਝ ਕੌ ਦੀਜੈ ॥
ਠਾਕੁਰ ਪਾਸਿ ਬਿਨੰਤੀ ਕੀਜੈ ॥
ਤੂ ਮਮ ਸਿਖੁ ਮੈ ਤੁਝ ਗੁਰਦੇਉ ॥

ਤੁਝ ਕੌ ਮੁਝੈ ਬਤਾਈ ਸੇਉ ॥
ਜਾ ਤੂ ਮੁਝ ਕੌ ਰਾਮ ਮਿਲਾਵਹਿ ॥
ਤਾ ਤੂ ਸਗਰਾ ਸਭ ਸੁਖ ਪਾਵਹਿ ॥
ਠਾਕਰ ਕੌ ਪੂਛੌ ਇਕਿ ਬਾਰ ॥
ਕਰੌਂ ਬੇਨਤੀ ਬਾਰੰਬਾਰ ॥
ਜੇ ਠਾਕੁਰ ਮਾਨੀ ਮੁਝ ਕਹੀ ॥
ਤੌ ਤੁਮ ਦਰਸੁ ਕਰਾਵੌ ਸਹੀ ॥168॥

ਦੋਹਰਾ ॥ ਧੰਨਾ ਆਯਾ ਦੌੜਿ ਕਰਿ ਮਨ ਮਹਿ ਬਹੁਤੇ ਚਾਇ ॥
ਠਾਕੁਰੁ ਬੋਲੈ ਧੰਨਿਆ ਸਾਚੁ ਸੁਨਾਵਹੁ ਆਇ ॥169॥

ਚੌਪਈ ॥ ਪੈਰੀ ਪੜਿ ਹੈ ਬਹੁਤੀ ਬਾਰ ॥
ਉਸਤਤਿ ਕਰੇ ਕਰੇ ਨਮਸਕਾਰ ॥
ਧੰਨਾ ਬੇਨਤਿ ਆਖਿ ਸੁਣਾਵੈ ॥
ਕਰੌਂ ਬਿਨੰਤੀ ਜੇ ਤੁਧੁ ਭਾਵੈ ॥
ਬ੍ਰਹਮਨੁ ਇਕੁ ਮੇਰਾ ਗੁਰਦੇਉ ॥
ਦਰਸਨੁ ਦੀਜੈ ਚਾਹੌਂ ਏਉ ॥
ਦਯਾ ਕਰਹੁ ਪਭ ਦਰਸਨੁ ਦੀਜੈ ॥
ਹਮਰੇ ਊਪਰ ਕਿਰਪਾ ਕੀਜੈ ॥੧੭੦॥

ਦੋਹਰਾ ॥ ਐਸੀ ਬਾਤ ਨ ਫੁਨ ਕਹੌ ਧੰਨਾ ਦੂਜੀ ਬਾਰ ॥
ਬ੍ਰਹਮਨ ਕੌ ਦਰਸਨੁ ਨਹੀ ਮਨ ਮਹਿ ਕਰਹੁ ਸਮਾਰ ॥੧੭੧॥

ਚੌਪਈ ॥ ਬਾਰਹ ਬਰਸ ਕਰੀ ਉਨਿ ਸੇਵ ॥
ਸਬਾ ਬਿਰਥਾ ਹੋਈ ਏਵ ॥
ਏਕ ਨਿਮਖ ਮੋ ਸੌ ਜਿਨਿ ਰਚਯਾ ॥
ਮਾਯਾ ਮੈ ਉਸਿ ਕਾ ਚਿਤੁ ਖਚਯਾ ॥
ਇਹ ਬ੍ਰਹਮਨ ਕਾ ਰਿਦਾ ਕਸੁਧੁ ॥
ਇਕੁ ਪਲੁ ਹੋਇ ਨ ਸਾਕੈ ਸੁੱਧੁ ॥੧੭੨॥

ਦੋਹਰਾ ॥ ਕਸੁਧ ਆਤਮੇ ਨ ਮਿਲੌਂ ਕਰ ਰਹੈ ਜਤਨ ਅਨੇਕ ॥

703 ਅ

ਸੁਧ ਆਤਮੇ ਮੈ ਮਿਲੋ ਲਾਵੌ ਘੜੀ ਨ/ਏਕ ॥੧੭੩॥

ਚੌਪਈ ॥ ਮੇਰੇ ਸਾਥਿ ਰਚੇ ਜੋ ਕੋਈ ॥

ਹਮਰਾ ਦਰਸਨੁ ਪਰਸੇ ਸੋਈ ॥
ਇਸੁ ਬਾਮਨ ਮਨ ਕਪਟੁ ਘਨੇਰਾ ॥
ਇਸ ਕੌ ਦਰਸਨ ਨਾਹਨ ਮੇਰਾ ॥
ਧੰਨਾ ਬਿਨਵੈ ਸੁਨੁ ਅਰਦਾਸੇ ॥
ਬਚਨ ਦੀਆ ਮੈ ਤੁਧੁ ਭਰਵਾਸੇ ॥
ਦਰਸਨੁ ਤੁਝ ਕੌ ਆਇ ਕਰਾਵੌਂ ॥
ਤੁਝ ਲੈ ਚਲੌਂ ਕਿ ਠਾਕੁਰਿ ਲਜਾਵੌਂ ॥੧੭੪॥

ਦੋਹਰਾ ॥ ਜਯੋਂ ਜਾਨਹੁ ਤਿਉ ਦਰਸੁ ਦੇਹੁ, ਹਮਰਾ ਬਚਨੁ ਮੁਕਾਇ ॥
ਨਿੰਦਾ ਹੋਇ ਨ ਜਗ ਬਿਖੇ ਬਚਨੁ ਨ ਬਿਰਥਾ ਜਾਇ ॥੧੭੫॥

ਚੌਪਈ ॥ ਠਾਕੁਰ ਬੋਲੀ ਬਾਣੀ ਏਹਿ ॥
ਧੰਨਾ ਇਸ ਕਾ ਨਾਮ ਨ ਲੇਹਿ ॥
ਉਸ ਕੌ ਦਰਸਨੁ ਦੇਣਾ ਨਾਂਹਿ ॥
ਘੜੀ ਘੜੀ ਸਰਮਾਵਹਿ ਕਾਂਹਿ ॥
ਤਬ ਠਾਕੁਰ ਸੌ ਧੰਨੇ ਕਹਯਾ ॥
ਰਹੀ ਬਾਤਿ ਜਾ ਦਰਸਨ ਰਹਯਾ ॥
ਰਖੁ ਦਰਸੁ ਅਪਨਾ ਭਗਵਾਨਹਿ ॥
ਅਹਿ ਤੂੰ ਤੇਰੀ ਗਊਆਂ ਜਾਨਹਿ ॥੧੭੬॥

ਦੋਹਰਾ ॥ ਉਸ ਬਾਮਨ ਸੌ ਮੈ ਰਲੌਂ ਕਾਸਟੁ ਲੇਵਹਿ ਜਾਇ ॥
ਸਣੁ ਬ੍ਰਹਮਣ ਹਮ ਜਲ ਮਰਹਿ ਧੰਨਾ ਚਲਿਆ ਧਾਇ ॥੧੭੭॥

ਚੌਪਈ ॥ ਬੁਰੀ ਭਈ ਅਬ ਠਾਕੁਰੁ ਕਹੈ ॥
ਵਡਾ ਹਠੀ ਯਹਿ ਬਾਰਕੁ ਅਹੈ ॥
ਸੁਧ ਆਤਮਾ ਮਨ ਮਹਿ ਸਾਚੁ ॥
ਮਤੁ ਮਰ ਜਾਇ ਆਗਿ ਕੀ ਆਂਚ ॥
ਕਹਯਾ ਭਗਤ ਕੀਤਾ ਬਣੇ ॥
ਸੋ ਕੁਛੁ ਕਰੌ ਜੁ ਧੰਨਾ ਭਣੇ ॥
ਤਬ ਠਾਕੁਰ ਜੀ ਭਏ ਦਿਆਲ ॥
ਮਾਤ ਪਿਤਾ ਜਯੋਂ ਉਪਰਿ ਬਾਲ ॥੧੭੮॥

ਦੋਹਰਾ ॥ ਮਾਤ ਪਿਤਾ ਤੇ ਸਾਂਗਤਾ ਬਾਲਕੁ ਕਾਈ ਬਾਤਿ ॥
ਰੋਇਆ ਹੀ ਬਹੁਤ ਕਰੇ ਲਏ ਤ ਆਵੈ ਸਾਂਤਿ ॥੧੭੯॥

ਸੋਰਠਾ ॥ ਰਹੈ ਰੂਸਿ ਸਿਰਿ ਪਾਇ ਮਾਤ ਪਿਤਾ ਕਾ ਮਨੁ ਘਿਰੇ ॥

ਤਿਸ ਕੌ ਦੇਹਿ ਬੁਲਾਇ ਜਿਸੁ ਊਪਰਿ ਸੀ ਰੂਸਤਾ ॥੧੮੦॥
ਚੌਪਈ ॥ ਭਗਤ ਪੂਤ ਠਾਕੁਰੁ ਪਿਤ ਮਾਤਾ ॥
ਜੋ ਇਕਠਾ ਵਹਿ ਕਰੇ ਬਿਧਾਤਾ ॥
ਧੰਨਾ ਠਾਕੁਰ ਲਯਾ ਬੁਲਾਇ ॥
ਆਵਹੁ ਧੰਨਾ ਰੂਸਿ ਨ ਜਾਇ ॥
ਉਸ ਕੌ ਦਰਸਨੁ ਦੇਵੌਂ ਲਿਆਉ ॥
ਜੀਉ ਬਰਾ ਕਰਹੁ ਨ ਹੀਆਉ ॥
ਧੰਨਾ ਹਰਖ ਮਾਨ ਮਨ ਭਯਾ ॥
ਬਾਮਨ ਕੇ ਢਿਗਿ ਹਸਦਾ ਗਯਾ ॥੧੮੧॥
ਦੋਹਰਾ ॥ ਚਲਹੁ ਸੁਆਮੀ ਦਰਸੁ ਕਰੁ ਮਸਾਂ ਮਨਾਯਾ ਰਾਮੁ ॥

704 ਉ

ਦਰਸਨੁ ਦੇਖ/ਹੁ ਚੱਲਿ ਹੋਹਿ ਸਪੂਰਨ ਕਾਮ ॥੧੮੨॥
ਚੌਪਈ ॥ ਧੰਨੇ ਪਾਛੈ ਦਰਸਨੁ ਦੀਆ ॥
ਬਾਮਨ ਹਰਿ ਕਾ ਦਰਸਨ ਲੀਆ ॥
ਏਉ ਸਿਖਿ ਨੇ ਗੁਰੂ ਤਰਾਯਾ ॥
ਬਾਮਨ ਧੰਨੇ ਤੇ ਪਰਤਾਯਾ ॥
ਤਬ ਧੰਨੇ ਕੌ ਠਾਕੁਰ ਕਹਯਾ ॥
ਈਹਾਂ ਬਣੇ ਨ ਹਮਰਾ ਰਹਯਾ ॥
ਹੌਂ ਹੌਂ ਤੁਮਰੇ ਸੰਗਿ ਸਹਾਇ ॥
ਹਮਰੇ ਗੁਣ ਗਾਵਹੁ ਚਿਤ ਲਾਇ ॥੧੮੩॥
ਦੋਹਰਾ ॥ ਕਲੀ ਕਾਲੁ ਅਤਿ ਕਠਨੁ ਹੈ ਮਹਾਂ ਅੰਧ ਗੋਬਾਰੁ ॥
ਈਹਾਂ ਰਹਿਣਾ ਨਾ ਬਨੈ ਹਮਰਾ ਤੌ ਸਵਧਾਨੁ ॥੧੮੪॥
ਚੌਪਈ ॥ ਜਹਾਂ ਅਰਾਧਹਿ ਤਹ ਹੌਂ ਆਂਉ ॥
ਤੁਧੁ ਕੌ ਇਕੁ ਪਲੁ ਛੋਡਿ ਨ ਜਾਂਉ ॥
ਇਹੁ ਜੁਗੁ ਮੈ ਹੀ ਕਠਨੁ ਬਨਾਯਾ ॥
ਧੰਨਾ ਤੈ ਕਲਜੁਗ ਮੈ ਪਾਯਾ ॥
ਅਠੇ ਪਹਰਿ ਧਰਹੁ ਮੁਝ ਧਿਆਨੁ ॥
ਅੰਤਹਕਰਨਿ ਨਿਕਟਿ ਮੁਝ ਜਾਨੁ ॥
ਤਬ ਧੰਨੇ ਇਕੁ ਪ੍ਰਸਨੁ ਕੀਆ ॥

ਏ ਪ੍ਰਭ ਜੀ ਸਭ ਤੇਰੇ ਜੀਆ ॥੧੮੫

ਦੋਹਰਾ ॥ ਸਭਨਾ ਕੀ ਪ੍ਰਤਿਪਾਲ ਪ੍ਰਭ ਕਿਵ ਕਰਿ ਕਰਤਾ ਤੋਹਿ ॥
ਸਭਨਾ ਕਰਹਿ ਸਮਾਲ ਕਿਵ ਇਹੁ ਸੰਸਾ ਮਨ ਮੋਹਿ ॥੧੮੬॥

ਸੋਰਠਾ ॥ ਲੱਖ ਚੌਰਾਸੀ ਜੋਨ ਅਸਥਾਵਰ ਜੰਗਮ ਕੀਟ ਜੋ ॥
ਇਕਿ ਬੋਲਹਿ ਇਕਿ ਮੋਨ ਸਭਨਾ ਸਕਹਿ ਸਮਾਲ ਕਿਵ ॥੧੮੭॥

ਚੌਪਈ ॥ ਠਾਕੁਰੁ ਬੋਲੇ ਆਖੀ ਮੀਟਹੁ ॥
ਦੇਖਹੁ ਹਸਤੀ ਲੌਂ ਅਰ ਕੀਟਹੂ ॥
ਨੇਤ੍ਰ ਮੂਦੇ ਧਰਿਆ ਧਿਆਨੁ ॥
ਅਚਰਜੁ ਦੇਖਿ ਰਹ੍ਯਾ ਹੈਰਾਨੁ ॥
ਘਟਿ ਘਟਿ ਵਸਿਆ ਏਕੋ ਸੋਈ ॥
ਤਿਸ ਤੇ ਖਾਲੀ ਠਾਉ ਨ ਕੋਈ ॥
ਜਿਉ ਪਰਛਾਵਾ ਦੇਹੀ ਨਾਲਿ ॥
ਸਭ ਨੌਂ ਕੈ ਸੰਗਿ ਲਹ੍ਯਾ ਨਿਹਾਲਿ ॥੧੮੮॥

ਦੋਹਰਾ ॥ ਸਭ ਨੌਂ ਸੇਤੀ ਰਵਿ ਰਹ੍ਯਾ ਇਕੁ ਤਿਲੁ ਵਿੱਥੁ ਨ ਪਾਇ ॥
ਜਿਉ ਪਰਤਬਿੰਬੁ ਅਦ੍ਰਸ ਮੈ ਘਟਿ ਘਟਿ ਰਹ੍ਯੋਂ ਸਮਾਇ ॥੧੮੯॥

ਚੌਪਈ ॥ ਪੂਰਨੁ ਬ੍ਰਹਮੁ ਧੰਨੇ ਦ੍ਰਿਸਟਾਯਾ ॥
ਜੋ ਘਟਿ ਭੀਤਰ ਬ੍ਰਹਮ ਲੁਕਾਯਾ ॥
ਧੰਨਾ ਪੇਖਿ ਭਯਾ ਮੁਸਤਾਕੁ ॥
ਬਾਕੀ ਚੂਕੀ ਭਯਾ ਬਿਬਾਕੁ ॥
ਧੰਨੇ ਪਾਯਾ ਮਹਾਂ ਬਬੇਕੁ ॥
ਘਟਿ ਘਟਿ ਨਿਰਖ੍ਯੋ ਠਾਕੁਰੁ ਏਕੁ ॥
ਪੁਨ ਠਾਕੁਰੁ ਬੈਕੁੰਠ ਸਿਧਾਯਾ ॥
ਧੰਨੇ ਕਾ ਸੰਤੋਖ ਕਰਾਯਾ ॥੧੯੦॥

**704 ਅ**

ਦੋਹਰਾ ॥ ਧੰਨਾ ਸੁਣਿਆ ਜਗਤਿ ਮਹਿ ਭਯਾ ਭਗਤੁ ਪਰਬੀਨੁ ॥
ਠਾਕੁਰੁ ਜਾ ਕੈ ਸੰਗ ਹਿਹੈ ਰਹਤਾ ਸਦਾ ਅਧੀਨੁ ॥੧੯੧॥

ਚੌਪਈ ॥ ਆਵਨ ਲਾਗੈ ਚਾਰੋ ਬਰਨ ॥
ਭਗਤਿ ਧੰਨੇ ਕਾ ਦਰਸਨੁ ਕਰਨ ॥
ਦਰਸਨ ਆਵਹਿ ਚਾਰ ਅਸਰਮ ॥

ਆਪੌ ਆਪਣੇ ਪੂਛਹਿ ਧਰਮ ॥
ਰਾਜੇ ਭੀਮ ਸੈਣ ਮਨ ਆਈ ॥
ਦਰਸਨੁ ਕਰੌ ਧੰਨੇ ਪਹਿ ਜਾਈ ॥
ਅਪਨੀ ਬਿਨਤੀ ਆਖਿ ਸੁਣਾਵੌ ॥
ਧੰਨਾ ਭਾਖੇ ਆਦਿ ਕਮਾਵੌਂ ॥੧੯੨॥
ਦੋਹਰਾ ॥ ਭੀਮ ਸੈਣੁ ਅਸਵਾਰੁ ਹੋਇ ਆਯਾ ਧੰਨੇ ਪਾਸਿ ॥
ਦਰਸਨੁ ਦੇਖਿ ਨਿਹਾਲੁ ਹੁਇ ਕਰ ਜੋਰ ਕਰੀ ਅਰਦਾਸਿ ॥੧੯੩॥
ਚੌਪਈ ॥ ਧੰਨਾ ਜੀ ਇਕ ਬਿਨਤੀ ਕਰੌ ॥
ਤੁਮਰੇ ਗੁਸੇ ਤੇ ਅਤ ਡਰੌ ॥
ਧੰਨਾ ਬੋਲੇ ਸੁਨਹੁ ਭੁਤਾਰ ॥
ਜੋ ਤੁਮਰੇ ਮਨ ਕਹੌ ਹਿੰਙਾਰਿ ॥
ਜਯੌ ਤੁਮਰੇ ਪਰ ਕ੍ਰਿਪਾ ਹੋਈ ॥
ਐਸਾ ਹੋਰੁ ਨ ਹੋਆ ਕੋਈ ॥
ਧੰਨਾ ਬੋਲੇ ਸੁਨਹੁ ਭੁਤਾਰ ॥
ਹੌਂ ਹੌਂ ਕੌਨੁ ਕੀਟੁ ਬਿਚਾਰ ॥੧੯੪॥
ਦੋਹਰਾ ॥ ਬਹੁਤ ਭਗਤਿ ਭਗਵਾਨ ਕੌਂ ਕੌਨੁ ਕੀਟੁ ਹੌਂ ਮੋਹਿ ॥
ਸਤਿਜੁਗ ਤ੍ਰੇਤੇ ਹੋਹਿਗੇ ਕਲੂ ਸਮਾਨ ਨ ਤੋਹਿ ॥੧੯੫॥
ਚੌਪਈ ॥ ਸਤਿਜੁਗ ਤ੍ਰੇਤੇ ਦੁਆਪਰਿ ਹੋਈ ॥
ਕਲਿਜੁਗ ਤੋਹਿ ਸਮਾਨ ਨ ਕੋਈ ॥
ਧੰਨੇ ਬਾਣੀ ਗਾਇ ਸੁਣਾਈ ॥
ਜਯੌ ਕਲਿ ਭਗਤਾ ਭਗਤਿ ਕਮਾਈ ॥
ਗੋਬਿਦ ਕੈ ਸੰਗਿ ਨਾਮਾ ਲੀਣਾ ॥
ਆਢਿ ਦਾਮ ਤੇ ਭਯੋ ਲਖੀਣਾ ॥
ਬੁਨਨਾ ਤਨਨਾ ਤਯਾਗਿ ਕਬੀਰ ॥
ਨੀਚ ਜਾਤਿ ਤੇ ਗਹਿਰ ਗੰਭੀਰ ॥੧੯੬॥
ਦੋਹਰਾ ॥ ਰਵਿਦਾਸ ਢੁਵੰਤਾ ਢੋਰ ਨਿਤਿ ਨੀਚ ਜਾਤਿ ਚੰਮਿਯਾਰ ॥
ਪ੍ਰਗਟੁ ਹੋਆ ਸਾਧ ਸੰਗਿ ਪਾਯਾ ਮੋਖ ਦੁਆਰ ॥੧੯੭॥
ਚੌਪਈ ॥ ਬੁਤਕਾਰੀ ਥਾ ਸੈਨਾ ਨਾਈ ॥
ਭਯਾ ਪਵਿਤ੍ਰ ਮਿਲੈ ਗੁਸਾਈ ॥
ਇਹੁ ਬਿਧਿ ਸੁਨ ਮੈ ਭਗਤੀ ਲਾਗ ॥

ਮਿਲੇ ਆਇ ਮੇਰੇ ਵਡਿਭਾਗ ॥
ਧੰਨੇ ਤੇ ਨ੍ਰਿਪਿ ਦੀਖਿਆ ਲਈ ॥
ਸਿੱਖ ਭਯਾ ਮਨ ਸਾਂਇਤਿ ਭਈ ॥
ਧੰਨੇ ਤੇ ਵਿਦਿਆ ਲੈ ਆਯਾ ॥
ਨਮਸਕਾਰੁ ਕਰਿ ਘਰੀ ਸਿਧਾਯਾ ॥੧੯੮॥

705 ੳ
ਦੋਹਰਾ ॥ ਭੀਮ ਸੈ/ਣੇ ਕੇ ਨਗਰ ਤੇ ਦੁਇ ਜਿ ਭਏ ਉਦਾਸ ॥
ਤੀਰਥਿ ਕਰਣੇ ਕੌ ਚਲੇ ਮਨ ਮਹਿ ਕਰਿ ਅਭਿਆਸ ॥੧੯੯॥
ਚੌਪਈ ॥ ਅਠਸਿਠ ਤੀਰਥ ਬਾਮਨ ਨਾਏ ॥
ਜਨਮ ਭੂਮ ਫਿਰਿ ਦੇਖਨਿ ਆਏ ॥
ਆਇ ਪਏ ਤਬ ਮਹਾ ਉਜਾਰਿ ॥
ਨਗਰੁ ਨ ਨੇੜੇ ਝਾਊ ਝਾਰਿ ॥
ਬਿਰਛ ਉਪਰਿ ਚਢਿ ਬੈਠੇ ਦੋਊ ॥
ਸਿੰਘੁ ਬਘਿਯਾੜੁ ਖਾਵੈ ਮਤੁ ਕੋਊ ॥
ਰਾਤਿ ਪਈ ਯਹਿ ਕੌਤਕੁ ਭਯਾ ॥
ਅਤਭੁਜੁ ਨਗਰੁ ਉਹਾ ਹੁਇ ਗਯਾ ॥੨੦੦॥
ਦੋਹਰਾ ॥ ਅਤਭੁਜ ਉਪਜਯਾ ਨਗਰੁ ਤਬ, ਹਾਟ ਪਟਣ ਬਾਜਾਰ ॥
ਨਰਪਤੁ ਬੈਠਾ ਸਭਾ ਲਾਇ ਸੁੰਦਰ ਸਭ ਸੀਗਾਰ ॥੨੦੧॥
ਚੌਪਈ ॥ ਦੇਖਿ ਤਮਾਸਾ ਅਚਰਜੁ ਭਏ ॥
ਬਾਮਨ ਦੋਨੌਂ ਬਿਸਮ ਹੁਇ ਗਏ ॥
ਨਗਰੁ ਅਲੋਪ ਭਯੋ ਪਰਭਾਤਿ ॥
ਜਯੌਂ ਦਿਨ ਕੌ ਤਾਰੇ ਛਪ ਜਾਤਿ ॥
ਬਾਮਨ ਦੇਖਿ ਭਏ ਹੈਰਾਨੁ ॥
ਕੁਦਰਤਿ ਕੌਨ ਕਰੀ ਭਗਵਾਨ ॥
ਆਜੁ ਦਿਵਸ ਈਹਾਂ ਅਬ ਰਹੀਐ ॥
ਐਸਾ ਕੌਤਕੁ ਦੇਖਯਾ ਚਹੀਐ ॥੨੦੨॥
ਦੋਹਰਾ ॥ ਦਿਨ ਬੀਤਾ ਤਬ ਨਿਸਿ ਭਈ ਪਸਰਯਾ ਫੇਰਿ ਪਸਾਰੁ ॥
ਨਗਰ ਸੁਹਾਵਾ ਭੂਪ ਸਣੁ ਹਾਟ ਪਟਣ ਬਜਾਰ ॥੨੦੩॥
ਚੌਪਈ ॥ ਸੁੰਦਰ ਮਾਣਸ ਸੁੰਦਰ ਨਾਰ ॥

ਸੌਦਾ ਹੋਵੈ ਬਹੁਤੁ ਬਜਾਰ ॥
ਬਾਮਣ ਮਾਨਸੁ ਏਕੁ ਬੁਲਾਯਾ ॥
ਸੋ ਮਾਨਸੁ ਬਾਮਣ ਢਿਗਿ ਆਯਾ ॥
ਬਾਮਨ ਬੂਝੀ ਤਾਤੇ ਬਾਤਿ ॥
ਦਿਨੇ ਉਜਾਰ ਬਸੈ ਪੁਰ ਰਾਤਿ ॥
ਕੌਨੁ ਏਸੁ ਭੂਪ ਕੌ ਨਾਂਉ ॥
ਜਿਸ ਕਾ ਨਿਸ ਕੌ ਬਨੈ ਗਿਰਾਉਂ ॥੨੦੪॥

ਦੋਹਰਾ ॥ ਬਾਮਨ ਬੋਲੇ ਤਾਸ ਕੌ ਜਾਵਹੁ ਭੂਪਤਿ ਪਾਸਿ ॥
ਚਿੱਤ ਹਮਾਰਾ ਮਿਲਣ ਕੌ ਜਾਇ ਕਰਹੁ ਅਰਦਾਸਿ ॥੨੦੫॥

ਚੌਪਈ ॥ ਜਾਇ ਖੜਾ ਭੂਪਤਿ ਕੈ ਪਾਸਿ ॥
ਬਾਮਨ ਕੀ ਕੀਨੀ ਅਰਦਾਸਿ ॥
ਮਾਤ ਲੋਕ ਕੈ ਬਾਮਨ ਦੋਇ ॥
ਮਿਲਿਆ ਲੋੜਹਿ ਤੁਮ ਕੌ ਸੋਇ ॥
ਆਗਿਆ ਕਰੀ ਲਿਆਵਹੁ ਜਾਇ ॥
ਜਾਇ ਕਹੌ ਮਿਲਹੇ ਮੁਝ ਆਇ॥
ਛੋਤੀ ਦਿਜ ਕੌ ਜਾਣਿ ਬੁਲਾਯਾ ॥
ਤੂ ਰਣ ਭੂਪਤਿ ਤੀਰ ਲਜਾਯਾ ॥੨੦੬॥

ਦੋਹਰਾ ॥ ਦੋ ਦਿਜ ਦੀਨੀ ਆਸ ਕਾ ਭੂਪ ਕਰੀ ਨਮਸਕਾਰ ॥

**705 ਅ**

ਭੂਪਤਿ ਆਦਰੁ ਅਤ ਕੀਆ ਮਿਲੇ ਭਲੀ/ਪਰਕਾਰ ॥੨੦੭॥

ਚੌਪਈ ॥ ਭੂਪਤੁ ਬੂਝੈ ਬਾਤਿ ਬਨਾਇ ॥
ਕੌਨੁ ਠੌਰ ਤੇ ਆਏ ਜਾਇ ॥
ਕਹੌ ਤੁਮਾਰਾ ਕੋ ਅਸਥਾਨੁ ॥
ਰਾਜਾ ਬੂਝੈ ਸਾਚੁ ਬਖਾਨੁ ॥
ਬਾਮਨੁ ਬੋਲੇ ਸੁਨਹੁ ਰਜਾਨਾ ॥
ਆਏ ਤੀਰਥ ਕਰ ਇਸਨਾਨਾ ॥
ਭੂਪਤਿ ਭੀਮ ਸੈਣ ਪੁਰ ਜਾਗ ॥
ਤਹਾ ਬਸਹਿ ਜਿਨ ਕੈ ਵਡਿਭਾਗ ॥੨੦੮॥

ਸੋਰਠਾ ॥ ਹਮਰਾ ਉਹੁ ਅਸਥਾਨੁ ਭੀਮ ਸੈਣ ਨਗਰੀ ਜਹਾਂ ॥

ਕਰ ਤੀਰਥ ਇਸਨਾਨੁ ਜਨਮ ਭੂਮ ਕੌ ਜਾਤ ਅਬ ॥੨੦੯॥

ਦੋਹਰਾ ॥ ਬਰਤ ਇਕਾਦਿਸ ਰਹਤਿ ਹੈ ਅਜਹੂ ਓਤਿ ਗਿਰਾਇ ॥
ਭੂਪਤੁ ਬੂਝੈ ਬਾਮਨਾ ਮੋ ਕੌ ਸਾਚੁ ਸੁਨਾਇ ॥੨੧੦॥

ਚੌਪਈ ॥ ਭੂਪਤਿ ਅਪਨੀ ਬਾਤਿ ਸੁਨਾਈ ॥
ਭੀਮ ਸੈਣ ਕਾ ਮੋਹ ਜਵਾਈ ॥
ਮੈ ਆਯਾ ਭੂਪਤਿ ਕੀ ਨਗਰੀ ॥
ਬਰਤੁ ਇਕਾਦਸ ਨਗਰੀ ਸਗਰੀ ॥
ਮੋ ਕੌ ਕੋਊ ਮਿਲਨ ਨ ਆਯਾ ॥
ਮੈ ਗੁਸਾ ਮਨ ਅਧਕ ਵਸਾਯਾ ॥
ਰੂਠਿ ਚਲਾ ਮੈ ਗੁਸਾ ਖਾਇ ॥
ਦਾਈ ਭੇਜੀ ਲਯਾ ਬੁਲਾਇ ॥੨੧੧॥

ਦੋਹਰਾ ॥ ਰਾਜੇ ਕੀ ਬੇਟੀ ਕਹਾ ਮੋ ਕੌ ਨਿਕਟਿ ਬੁਲਾਇ ॥
ਸਭ ਮੁਖ ਬਰਤੁ ਇਕਾਦਸੀ ਬਾਹਰਿ ਕੋਇ ਨ ਜਾਇ ॥੨੧੨॥

ਚੌਪਈ ॥ ਰਹਤ ਇਕਾਦਸਿ ਕੀ ਮਹ ਮਾਇ ॥
ਮੋ ਕੌ ਸਬਹੀ ਦਈ ਸੁਨਾਇ ॥
ਜਿਵੈ ਅਪਛਰਾ ਸੁਰਗਹੁ ਆਈ ॥
ਬਰਤੁ ਦੇਇ ਕਰ ਸੁਰਗ ਪਠਾਈ ॥
ਧੰਨੇ ਬਰਤੁ ਇਕਾਦਸ ਦੀਆ ॥
ਪਰਉਪਕਾਰੁ ਓਸ ਪਰ ਕੀਆ ॥
ਬਰਤੁ ਇਕਾਦਿਸ ਸਬ ਕੌ ਰਾਖੇ ॥
ਭਜਨ ਬਿਨੁ ਮੁਖਿ ਔਰ ਨ ਭਾਖੇ ॥੨੧੩॥

ਦੋਹਰਾ ॥ ਬਰਤ ਬਾਤਿ ਜਬ ਮੈ ਸੁਨੀ ਗੁਸਾ ਦਯਾ ਮਿਟਾਇ ॥
ਉਰ ਮਹਿ ਆਈ ਸਾਂਤਿ ਮੁਝ ਰਹੀ ਗਿਲਾਨ ਨ ਕਾਇ ॥੨੧੪॥

ਚੌਪਈ ॥ ਪ੍ਰਾਤ ਸਮੋ ਮੈਂ ਭੋਜਨੁ ਪਾਯਾ ॥
ਰਾਤਿ ਬਰਤਿ ਕਾ ਨੇਮੁ ਕਰਾਯਾ ॥
ਬਰਤ ਨੇਮੁ ਕਰਿ ਕੈ ਮੈ ਸੋਯਾ ॥
ਛੁਟਕੈ ਪ੍ਰਾਣ ਕਾਲ ਵਸਿ ਹੋਯਾ ॥
ਜਮ ਕੰਕੁਰ ਮੁਝ ਕੌ ਲੈ ਗਏ ॥
ਧਰਮ ਰਾਇ ਕੌ ਬੂਝਤਿ ਭਏ ॥
ਦੇਖਹੁ ਇਸੇ ਕਮਾਯਾ ਕੀਆ ॥

ਧਰਮ ਜਮਾਂ ਕੌ ਇਵ ਕਹਿ ਦੀਆ ॥੨੧੫॥
ਦੋਹਰਾ ॥ ਜਮ ਗਣ ਕੌ ਜਮਪਤ ਕਹੈ ਬਡ ਪਾਪੀ ਹੈ ਏਹੁ ॥
ਇਸ ਕਾ ਕਹੁ ਕੀ ਪੂਛਨਾ ਨਰਕ ਕੁੰਭੀ ਮੈ ਦੇਹੁ ॥੨੧੬॥

706 ੳ
ਚੌਪਈ ॥/ ਕੁੰਭੀ ਨਰਕ ਮੁਝੈ ਲੈ ਚੱਲੇ ॥
ਧਰਮ ਰਾਇ ਕੈ ਜਮਗਣ ਘੱਲੇ ॥
ਮੁਝ ਕੌ ਲੀਆ ਬਹੁੜ ਬੁਲਾਇ ॥
ਧਰਮ ਨਿਕਟਿ ਮੁਝ ਕੀਆ ਜਾਇ ॥
ਏਕੁ ਧਰਮੁ ਨਿਕਲਾ ਅਬ ਇਸ ਕਾ ॥
ਕੀਆ ਜਾਇ ਹਿਸਾਬੁ ਨ ਜਿਸ ਕਾ ॥
ਮੋ ਪਹਿ ਫਲੁ ਗਿਨਿਆ ਜਿਨਿ ਜਾਈ ॥
ਠਾਕੁਰ ਜੀ ਪਹਿ ਕਹੌਂ ਸੁਨਾਈ ॥੨੧੭॥
ਦੋਹਰਾ ॥ ਧਰਮੁ ਗਯਾ ਦਰਗਾਹ ਕੌ ਠਾਕੁਰ ਜੀ ਕੈ ਪਾਸਿ ॥
ਹਮਰੇ ਪਾਪੋ ਪੁੰਨ ਕੀ ਜਾਇ ਕਰੀ ਅਰਦਾਸ ॥੨੧੮॥
ਚੌਪਈ ॥ ਏਕੁ ਜੀਉ ਐਸਾ ਪ੍ਰਭ ਹੋਇ ॥
ਜਨਮ ਨ ਸੁਕ੍ਰਿਤ ਕੀਨਾ ਕੋਇ ॥
ਇਕੁ ਇਕਾਦਸੀ ਬਰਤੁ ਰਖਾਯਾ ॥
ਪ੍ਰਾਤ ਸਮੇ ਸਾ ਭੋਜਨੁ ਪਾਯਾ ॥
ਨਿਸ ਕੌ ਨੇਮੁ ਬਰਤਿ ਕਾ ਕੀਆ ॥
ਸੋ ਸੋਯਾ ਸੌ ਕਾਲ ਵਸਿ ਥੀਆ ॥
ਉਸ ਕੌ ਕਹੌ ਕੌਨੁ ਫਲੁ ਦੀਜੈ ॥
ਸਾਰਾ ਮਿਲੈ ਕਿ ਅਧਾ ਕੀਜੈ ॥੨੧੯॥
ਸੋਰਠਾ ॥ ਅੱਧੁ ਬਰਤੁ ਫਲੁ ਦੇਹੁ ਠਾਕੁਰ ਬੋਲੇ ਧਰਮ ਕੌ ॥
ਆਗਯਾ ਆਈ ਏਹੁ ਧਰਮ ਆਯਾ ਨਿਜ ਠੌਰ ਕੌ ॥੨੨੦॥
ਚੌਪਈ ॥ ਤਖਤਿ ਧਰਮ ਰਾਇ ਬੈਠਾ ਆਇ ॥
ਮੋ ਕੌ ਈਹਾਂ ਦੀਆ ਪਠਾਇ ॥
ਅਧ ਬਰਤ ਕਾ ਫਲੁ ਤੁਧੁ ਹੋਇ ॥
ਠਾਕੁਰ ਜੀ ਕਹਿ ਦੀਜਿਆ ਜੋਇ ॥
ਰਾਤ ਸਮੇ ਤੂ ਹੋਵਹਿ ਭੂਪੁ ॥

ਦਿਨ ਕੌ ਹੋਹਿਗਾ ਮਿਰਗ ਸਰੂਪੁ ॥
ਐਸੀ ਆਗਿਆ ਮੋ ਕੌ ਦਈ ॥
ਸਾਈ ਅਬ ਹਮਰੇ ਸੰਗਿ ਭਈ ॥੨੨੧॥
ਦੋਹਰਾ ॥ ਐਸਾ ਬਰਤੁ ਇਕਾਦਸੀ ਜੇ ਕੋ ਰਾਖੇ ਜਾਣ ॥
ਆਧ ਬਰਤ ਐਸੀ ਕਰੀ ਰਾਖਜ਼ਾ ਮੁਝੇ ਅਜਾਣ ॥੨੨੨॥
ਚੌਪਈ ॥ ਏਕ ਬਾਤ ਔਰ ਮੁਝ ਕਹੀ ॥
ਤੁਝ ਕੌ ਆਖਿ ਸੁਨਾਵੌ ਵਹੀ ॥
ਜੇ ਅਰਧੰਗੀ ਪਾਛੈ ਹੋਇ ॥
ਏਕੁ ਬਰਤੁ ਤੁਧੁ ਦੇਵੈ ਸੋਇ ॥
ਤੌ ਦਿਨੁ ਰਾਤਿ ਰਾਜੁ ਥਿਰੁ ਹੋਈ ॥
ਏਕੁ ਬਰਤੁ ਦੇਵੈ ਤੁਧ ਜੋਈ ॥
ਹਮਰੇ ਭਾਗੁ ਭਏ ਤੁਮ ਆਏ ॥
ਊਹਾਂ ਤੁਸੀ ਸੁਨਾਵਹੁ ਜਾਏ ॥੨੨੩॥
ਦੋਹਰਾ ॥ ਰਾਜੇ ਕੀ ਬੇਟੀ ਜਹਾਂ ਜਾਇ ਕਹੌ ਤੁਮ ਬਾਤ ॥
ਜਜੌ ਤੁਮ ਦੇਖੀ ਬਿਧਿ ਸਭਾ ਜਾਇ ਸੁਨਾਵਹੁ ਵਾਤਿ ॥੨੨੪॥
ਚੌਪਈ ॥ ਰਾਜੇ ਕੀ ਬੇਟੀ ਢਿਗਿ ਜਾਇ ॥
ਏਹੁ ਸੰਦੇਸਾ ਕਹੌ ਸੁਨਾਇ ॥
ਏਕੁ ਆਧੁ ਬਰਤੁ ਜੋ ਦੇਇ ॥
ਹਮਰਾ ਪੁੰਨ ਬਹੁਤੁ ਕਰ ਲੇਇ ॥
ਜਨਮੁ ਹਮਾਰਾ ਬਾਦਿ ਬਿਹਾਵੈ ॥

**706 ਅ**

ਬਰਤ ਬਿਨਾ ਸਭ ਬਿ/ਰਥਾ ਜਾਵੈ ॥
ਅਬ ਹਮਰੀ ਗਤਿ ਤੁਮਰੇ ਹਾਥਿ ॥
ਹਮ ਅਨਾਥ ਕੌ ਕਰਹੁ ਸਨਾਥ ॥੨੨੫॥
ਦੋਹਰਾ ॥ ਬਹੁਤੁ ਬੇਨਤੀ ਕਰ ਕਹੀ ਤਿਨ ਬਾਮਨ ਕੇ ਪਾਸਿ ॥
ਤੁਮ ਸੁਖਦਾਇ ਕਹੌ ਸਦਾ ਕਰਦੇ ਦੂਖ ਬਿਨਾਸ ॥੨੨੬॥
ਚੌਪਈ ॥ ਹਮ ਤੌ ਲੋਚਹਿਗੇ ਬਹੁਤੇਰਾ ॥
ਰਾਮੁ ਕਰੇਗਾ ਕਾਰਜੁ ਤੇਰਾ ॥
ਦਾਨੁ ਦੱਖਣਾ ਅਬ ਤੁਮ ਲੇਹੁ ॥

ਹਮਰਾ ਕਾਰਜੁ ਕੀਜੈ ਏਹੁ ॥
ਭਿੱਛਿਆ ਕੌ ਹਮ ਨਾਹਨ ਆਏ ॥
ਹਮ ਤੌ ਤੀਰਥ ਕਰਨ ਸਿਧਾਏ ॥
ਪਰਮੇਸਰੁ ਅਰਥਿ ਕਰਹਿਗੇ ਕਾਮੁ ॥
ਹਮਰਾ ਤੁਮਰਾ ਸਾਖੀ ਰਾਮੁ ॥੨੨੭॥
ਦੋਹਰਾ ॥ ਹੋਵਨ ਲਗੀ ਪ੍ਰਾਤ ਤਬ ਲੁਕਨੈ ਲਾਗਾ ਗਾਉ ॥
ਜਯੋ ਤਾਰੇ ਪ੍ਰਭਾਤਿ ਕੌ ਨਿਸਿ ਅੰਧਯਾਰੀ ਛਾਉ ॥੨੨੮॥
ਚੌਪਈ ॥ ਭੂਪਤਿ ਮਿਰਗੁ ਹੋਇ ਤਬ ਰਾਜਾ ॥
ਰੋਹੀ ਭੀਤਰ ਟਪਤ ਭਯਾ ॥
ਰਾਮ ਰਾਮ ਤਬ ਕਰਨੈ ਲਾਗੈ ॥
ਸਿਰੁ ਧੁਨ ਊਹਾ ਤੇ ਉਠਿ ਭਾਗੈ ॥
ਭੀਮ ਸੈਣ ਕੀ ਨਗਰੀ ਆਏ ॥
ਆਇ ਮਿਲੇ ਤਬ ਲੋਕ ਸਬਾਏ ॥
ਨਗਰੀ ਕੌ ਪ੍ਰਦਖਨਾ ਦੀਨੀ ॥
ਨਮਸਕਾਰ ਮਾਤਮਿਤ ਕੀਨੀ ॥੨੨੯॥
ਦੋਹਰਾ ॥ ਭੀਮ ਸੈਣੁ ਆਯਾ ਤਬੇ ਆਏ ਸੁਨੇ ਅਤੀਤ ॥
ਸਭ ਨਗਰੀ ਮਿਲਨੈ ਗਈ ਮਨ ਤਨ ਹਿਤੁ ਕਰਿ ਚੀਤ ॥੨੩੦॥
ਚੌਪਈ ॥ ਤੀਰਥ ਕੀ ਬਸ ਬੂਝੀ ਬਾਤਿ ॥
ਕਥਾ ਸੁਨਾਈ ਬਹੁਤੀ ਭਾਤਿ ॥
ਬਾਮਨ ਬੋਲੇ ਸੁਨਹੁ ਰਜਾਨਾ ॥
ਕੌਤਕ ਦੇਖਿ ਭਏ ਹੈਰਾਨਾ ॥
ਜਯੋਂ ਜਯੋਂ ਬਾਮਨ ਨਿਸ ਤਹ ਪੇਖੀ ॥
ਆਖਿ ਸੁਨਾਈ ਜਯੋਂ ਜਯੋਂ ਦੇਖੀ ॥
ਬਸਤੂ ਸਘਨੀ ਹਾਟ ਬਜਾਰ ॥
ਨਿਸ ਕੌ ਵਸਦੀ ਦਿਨੇ ਉਜਾਰ ॥੨੩੧॥
ਦੋਹਰਾ ॥ ਅਚਰਜੁ ਦੇਖੀ ਵਾਰਤਾ ਦੇਖਿ ਭਏ ਹੈਰਾਨੁ ॥
ਰਾਜਾ ਦਿਨ ਮਿਰਗੁ ਹੁਇ ਜੋ ਤੁਮਰਾ ਮਿਹਮਾਨੁ ॥੨੩੨॥
ਚੌਪਈ ॥ ਰਾਜਾ ਤਿਨ ਕੌ ਘਰਿ ਲੇ ਆਯਾ ॥
ਮੰਦਰ ਅੰਦਰ ਲੈ ਬੈਠਾਯਾ ॥
ਰਾਨੀ ਬੇਟੀ ਲਈ ਬੁਲਾਇ ॥

ਬਾਮਨ ਕੇਰੇ ਨਿਕਟਿ ਬੈਠਾਇ ॥
ਅਤੀਤ ਹੁਤੇ ਉਹੁ ਕਥਾ ਕਰਾਈ ॥
ਰਾਨੀ ਬੇਟੀ ਕੌ ਸਮਝਾਈ ॥
ਏਹੁ ਬਾਤ ਹਮ ਨੈਨ ਨਿਹਾਰੀ ॥
ਸਾਚੀ ਮਾਨਹੁ ਬਾਤ ਹਮਾਰੀ ॥੨੩੨॥

707 ੳ
ਦੋਹਰਾ ॥ ਰਾਜੇ ਕਾ ਬੇਟਾ ਕਹੇ ਰਾਜ ਪੁੱਤ੍ਰੀ ਤੋਹਿ ॥
ਰਾਮ ਅਰਥ ਇਕੁ ਅਧੁ ਬਰਤੁ ਸੋ ਦੀਜੀਏ ਮੋਹ ॥੨੩੩॥
ਸੋਰਠਾ ॥ ਹਮਰਾ ਜਾਇ ਸਰਾਪੁ ਬਰਤ ਇਕਾਦਸਿ ਜੇ ਮਿਲੇ ॥
ਕਟੀਏ ਹਮਰਾ ਪਾਪੁ ਰਾਜਤਨੀ ਦੇ ਬਰਤੁ ਇਕੁ ॥੨੩੪॥
ਚੌਪਈ ॥ ਰਾਜੇ ਕੇ ਬੇਟੇ ਇਵ ਕਹੀ ॥
ਤੁਮ ਕੌ ਆਇ ਕਹੀ ਅਬਿ ਵਹੀ ॥
ਏਕੁ ਬਰਤੁ ਦੀਜੈ ਕਰ ਮਯਾ ॥
ਰਾਜੇ ਕਾ ਕਹਣਾ ਇਵ ਭਯਾ ॥
ਸੁਣੀ ਸੁਣਾਈ ਬਸੈ ਨ ਚੀਤਿ ॥
ਨੈਨੀ ਨਿਰਖੋ ਤੌ ਪਰਤੀਤਿ ॥
ਅਖੀ ਦੇਖੀ ਸਾਈ ਸਾਚੁ ॥
ਸੁਣੀ ਸੁਣਾਈ ਕਾਚੋ ਕਾਚੁ ॥੨੩੫॥
ਦੋਹਰਾ ॥ ਸੁਨ ਪਰਤੀਤਿ ਨ ਆਵਈ ਬਰਤੁ ਨ ਦੀਆ ਜਾਇ ॥
ਮੈ ਮਨ ਤਾਹਿ ਪਤੀਜਈ ਜਬ ਦੇਖੋ ਪਰਤਾਇ ॥੨੩੬॥
ਚੌਪਈ ॥ ਤੂ ਅਬ ਹਮਰੀ ਪੁਤ੍ਰੀ ਭਈ ॥
ਅਬ ਹਮ ਚੱਲਹਿ ਤਗੀ ਲਈ ॥
ਜਹ ਉਹੁ ਠੌਰ ਤਹਾਂ ਲੈ ਜਾਂਹਿ ॥
ਦੇਖਹੁ ਨੈਨੀ ਝੂਠੀ ਨਾਂਹਿ ॥
ਤਬ ਭੁਪਤਿ ਕੌ ਪੁੱਤ੍ਰੀ ਕਹਾ ॥
ਆਇਸਿ ਦੇਹੁ ਜਾਂਉ ਹੌ ਤਹਾ ॥
ਤਬ ਪੁੱਤ੍ਰੀ ਪ੍ਰਤਿ ਭੂਪਤੁ ਭਣੇ ॥
ਤੇਰਾ ਜਾਣਾ ਏਉ ਨ ਬਣੇ ॥
ਏਉ ਨ ਭਲੀਏ ਕਲੀ ਜਾਂਹਿ ॥

ਮੈ ਕੀ ਕਹਗੁ ਜਗਤਿ ਕੇ ਮਾਂਹਿ ॥੨੩੭॥

ਦੋਹਰਾ ॥ ਰਾਜੇ ਕੌ ਪੁਤ੍ਰੀ ਕਹੇ ਤੂ ਚਲੁ ਹਮਰੇ ਨਾਲਿ ॥
ਨਾਲੇ ਤੀਰਥ ਕਰਹਿਗੇ ਦੇਖਹਿ ਸੁਤੁ ਭੂਪਾਲ ॥੨੩੮॥

ਚੌਪਈ ॥ ਇਹੁ ਅਚਰਜੁ ਦੇਖਹਿ ਬਿਦਿਮਾਨ ॥
ਕਬੂ ਨ ਦੇਖਾ ਸੁਨਾ ਨ ਕਾਨ ॥
ਭੂਪਤੁ ਆਖਿ ਸੁਨਾਵੈ ਵਾਤਿ ॥
ਪ੍ਰਭ ਕੌ ਅਚਰਜੁ ਨ ਕਾਈ ਬਾਤਿ ॥
ਰਾਜਾ ਪੁਤ੍ਰੀ ਅਤੀਤ ਭੀ ਲਏ ॥
ਜਾਤੇ ਜਾਤੇ ਉਹਾ ਗਏ ॥
ਓਤਿ ਠੌਰ ਜਬ ਪਹੁਤੇ ਜਾਈ ॥
ਠੌਰ ਪਛਾਤੀ ਜਾਇ ਦਿਖਾਈ ॥੨੩੯॥

ਦੋਹਰਾ ॥ ਰਾਤਿ ਪਈ ਓਵੈ ਭਈ ਸਭਾ ਬਨਾਈ ਭੂਪ ॥
ਤਦਿ ਕੋਊ ਦਿਜ ਜਾ ਮਿਲੇ ਸੋਭਾ ਬਨੀ ਅਨੂਪ ॥੨੪੦॥

ਚੌਪਈ ॥ ਆਦਰੁ ਭਾਉ ਦਯਾ ਬੈਠਾਏ ॥
ਕਹੁ ਸਵਾਮੀ ਅਬ ਕਿਵ ਕਰ ਆਏ ॥

707 ਅ

ਤਬ ਦਿਜ ਮੁਖ ਤੇ ਆਖਿ/ਸੁਨਾਯਾ ॥
ਭੀਮ ਸੈਣੂ ਭੂਪਤੁ ਭੀ ਆਯਾ ॥
ਤੁਮਾਰਾ ਕੌਤਕ ਦੇਖਨ ਤਾਂਈ ॥
ਨਾਲੇ ਉਸ ਕੀ ਪੁਤ੍ਰੀ ਆਈ ॥
ਉਹੁ ਕਾਹੇ ਕੌ ਆਂਦੇ ਨਾਲਿ ॥
ਰਾਜ ਪੁਤ੍ਰੀ ਅਰੁ ਭੂਪਾਲੁ ॥੨੪੧॥

ਦੋਹਰਾ ॥ ਰਾਜਤਨੀ ਪ੍ਰਬੋਧ ਕੈ ਬਰਤੁ ਲੈਣਾ ਇਕੁ ਆਧੁ ॥
ਕਾਹੇ ਭੂਪਤੁ ਆਣਿਆ ਕੀਨੀ ਖਲੀ ਉਪਾਧ ॥੨੪੨॥

ਚੌਪਈ ॥ ਇਹ ਪ੍ਰਪੰਚ ਪ੍ਰਮੇਸਰੁ ਜਾਣੇ ॥
ਦੂਸਰੁ ਕੋਊ ਕਹਾਂ ਪਛਾਣੇ ॥
ਹਮ ਕਹਿ ਥਾਕੇ ਅਤ ਬਹੁਤੇਰਾ ॥
ਉਹੁ ਦੇਖਜ਼ਾ ਚਾਹਹ ਦਰਸਨੁ ਤੇਰਾ ॥
ਤਬ ਹਮਰੇ ਮਹਿ ਲਜ਼ਾਵਹੁ ਜਾਇ ॥

ਵਿਦਯਾ ਹੋਵਹਿ ਅੰਬ ਹੀ ਆਇ ॥
ਨਿਸਿ ਨਿਸਿ ਆਵਹਿ ਨਿਸਿ ਨਿਸਿ ਜਾਂਹਿ ॥
ਢੀਲ ਲਗਾਵਹੁ ਤੁਮ ਤੌ ਨਾਹਿ ॥੨੪੩॥

ਦੋਹਰਾ ॥ ਤੂਰਣ ਬਾਮਣ ਉਠਿ ਗਏ ਲੇ ਆਏ ਭੂਪਾਲ ॥
ਲਸਕਰੁ ਸਣੇ ਦਮਾਮਜ਼ਾਂ ਰਾਜਪੁਤ੍ਰੀ ਨਾਲ ॥੨੪੪॥

ਚੌਪਈ ॥ ਮਿਲੇ ਪਰਸਪਰ ਪੁੱਛੀ ਸੁਖ ॥
ਭਏ ਪ੍ਰਸੰਨ ਪੇਖਿ ਕੈ ਮੁਖਿ ॥
ਰਾਜਿ ਪੁੱਤ੍ਰ ਉਠਿ ਠਾਢਾ ਭਯਾ ॥
ਰਾਜਤਨੀ ਕੌ ਕਹਤਾ ਭਯਾ ॥
ਏਕੁ ਆਧੁ ਬਰਤੁ ਮੁਝੁ ਦੀਜੈ ॥
ਪਰਉਪਕਾਰੁ ਆਗੇ ਜਗੋ ਕੀਜੈ ॥
ਜਿਤਨੇ ਬਰਤ ਮੋਹ ਇਬਿ ਕੀਏ ॥
ਤਿਨ ਤੇ ਅਧੇ ਤੁਝ ਕੌ ਦੀਏ ॥੨੪੫॥

ਦੋਹਰਾ ॥ ਅਖੈ ਰਾਜੁ ਤਾਕਾ ਭਯਾ ਇਕਾਦਿਸ ਕੈ ਪ੍ਰਤਾਪ ॥
ਰੋਗ ਸੋਗ ਸਗਰੇ ਗਏ ਬਿਨਸੇ ਪਾਪ ਸੰਤਾਪ ॥੨੪੬॥

ਸੋਰਠਾ ॥ ਬਿਦਿਆ ਭਯਾ ਭੂਪਾਲ ਤੀਰਥ ਨਾਵਣ ਕੌ ਗਯਾ ॥
ਬੇਟੀ ਲੀਨੀ ਨਾਲਿ ਕਰ ਤੀਰਥ ਘਰ ਕੌ ਗਏ ॥੨੪੭॥

ਚੌਪਈ ॥ ਧੰਨੇ ਕੀ ਆਇ ਪੈਰੀ ਪਏ ॥
ਦੇ ਪਰਦਖਨਾ ਠਾਂਢੇ ਭਏ ॥
ਧੰਨੇ ਆਗੇ ਅਗਮ ਜਣਾਯਾ ॥
ਭੂਪਤਿ ਕੌ ਸਭੁ ਆਖਿ ਸੁਣਾਯਾ ॥
ਕਹੁ ਰਾਜਾ ਜੀ ਤੀਰਥਿ ਨਾਏ ॥
ਪੁਤ੍ਰੀ ਪਤਿ ਦਰਸਨੁ ਕਰਿ ਆਏ ॥
ਰਾਜਾ ਬੋਲੇ ਤੌਂ ਪਰਸਾਦ ॥
ਕੌਤਕੁ ਦੇਖਿ ਭਯਾ ਬਿਸਮਾਦ ॥੨੪੮॥

ਦੋਹਰਾ ॥ ਦੁਇ ਕਰਿ ਜੋਰੇ ਭੂਪ ਤਬ ਜੋਰ ਕਰੀ ਅਰਦਾਸ ॥
ਪਾਯਾ ਬਰਤੁ ਇਕਾਦਸੀ ਪੂਰਨੁ ਹੋਈ ਆਸ ॥੨੪੯॥

708 ੳ

ਚੌਪਈ ॥ ਵਰਤੁ ਇਕਾਦਸ ਤੈ ਤੇ ਪਾਯਾ ॥

ਤੌਂ ਪ੍ਰਸਾਦ ਸਭ ਕੁਛੁ ਹਥਿ ਆਯਾ ॥
ਤੂ ਗੁਰ ਹਮਰਾ ਹਮ ਤੁਮ ਸੀਖ ॥
ਤੁਮ ਤੇ ਪਾਈ ਹਮ ਇਹੁ ਦੀਖ ॥
ਅਬ ਤੌਂ ਹਮਰੀ ਤੁਮ ਕੌਂ ਲਾਜ ॥
ਹਮਰੇ ਕਰਹੁ ਸਪੂਰਨ ਕਾਜ ॥
ਧੰਨੇ ਗਾਇ ਸੁਣਾਈ ਬਾਣੀ ॥
ਸਭ ਬਿਧਿ ਭੂਪਤਿ ਆਖਿ ਵਖਾਣੀ ॥੨੫੦॥

ਦੋਹਰਾ ॥ ਤੀਰਥ ਬਰਤ ਅਰੁ ਪੁੰਨ ਦਾਨ ਮਿਟੈ ਨ ਜਮ ਕੀ ਕਾਣਿ ॥
ਕੀਏ ਕਾ ਫਲੁ ਪਾਯੈ ਜੋ ਕੀਚੈ ਜਾਣ ਅਜਾਣ ॥੨੫੧॥

ਚੌਪਈ ॥ ਤੀਰਥ ਬਰਤ ਪੁੰਨ ਬਹੁ ਦਾਨ ॥
ਇਨ ਤੇ ਮਿਟੈ ਨ ਜਮ ਕੀ ਕਾਨ ॥
ਜਲ ਤਪੁ ਕਰੈ ਅਗਨ ਤਪੁ ਸਾਧੈ ॥
ਭਾਵੈ ਦੇਵੀ ਦੇਵ ਅਰਾਧੈ ॥
ਜਮ ਕਾ ਡੰਡੁ ਨ ਸਿਰਿ ਤੇ ਟਰੈ ॥
ਕੀਤਾ ਪਾਵੈ ਜੰਮੇ ਮਰੈ ॥
ਤਪ ਤੇ ਰਾਜ ਭੋਗ ਸੁਖ ਪਾਵੈ ॥
ਰਾਜੇ ਤੇ ਫਿਰਿ ਨਰਕਿ ਸਿਧਾਵੈ ॥੨੫੨॥

ਦੋਹਰਾ ॥ ਹਰਿ ਸਿਮਰਨਿ ਬਿਨੁ ਗਤਿ ਨਹੀ ਕੇਤੇ ਕਰਮ ਕਮਾਇ ॥
ਜਤੀ ਰਹੈ ਮੋਨੀ ਰਹੈ ਜਨਮੀ ਆਵੈ ਜਾਇ ॥੨੫੩॥

ਸੋਰਠਾ ॥ ਤਪਸਾ ਕਰੇ ਅਨੇਕ ਏਕ ਨ ਪੁਜੈ ਨਾਮ ਸਮ ॥
ਬਿਸਰੇ ਘੜੀ ਨ ਮੇਕ ਹਰਿ ਜਪੁ ਮੁਕਤੇ ਸੇ ਭਏ ॥੨੫੪॥

ਚੌਪਈ ॥ ਰਾਮ ਨਾਮ ਬਹੁਤ ਪਤਿਤ ਉਧਾਰੇ ॥
ਪਾਹਨ ਸਮ ਪਾਪੀ ਅਤ ਭਾਰੇ ॥
ਧੰਨਾ ਬੋਲੇ ਸੁਨਹੁ ਰਜਾਨਾ ॥
ਗੁਰ ਕੌਂ ਮਿਲਿ ਕੈ ਭਜੁ ਭਗਵਾਨਾ ॥
ਹਰਿ ਹਰਿ ਜਪਉ ਧਰੇ ਬਹੁ ਪਾਪੀ ॥
ਜਿਨ ਕੀ ਪਾਪਾ ਬੁਧ ਸਰਾਪੀ ॥
ਤੁਮ ਭੀ ਸਿਮਰਹੁ ਗੋਬਿੰਦ ਨਾਮੁ ॥
ਮੁਕਤਿ ਹੋਹਿ ਪਾਵਹਿ ਨਿਜ ਧਾਮੁ ॥੨੫੫॥

ਦੋਹਰਾ ॥ ਧੰਨੇ ਬਾਣੀ ਬੋਲਿ ਕੈ ਭੂਪਤਿ ਕਹੀ ਸਮਝਾਇ ॥

ਬਡੇ ਭਾਗ ਭਏ ਭੂਪ ਕੇ ਦੀਨੀ ਗਤਿ ਦ੍ਰਿੜਾਇ ॥੨੫੬॥

ਚੌਪਈ ॥ ਧੰਨੇ ਹਰਿ ਜਸੁ ਗਾਇ ਸੁਣਾਯਾ ॥
ਸੋ ਭੂਪਤ ਕੈ ਹਿਰਦੇ ਆਯਾ ॥
ਭੀਮ ਸੈਣ ਭੂਪਤਿ ਗਤਿ ਹੋਈ ॥
ਧੰਨੇ ਨਾਮੁ ਦ੍ਰਿੜ੍ਹਾਯਾ ਸੋਈ ॥
ਧੰਨੇ ਪਰਚੀ ਪੂਰਨ ਭਈ ॥
ਪੜ੍ਹੇ ਸੁਣੇ ਤਿਸ ਦੁਰਮਤਿ ਗਈ ॥
ਨਾਨਕ ਪੰਥੀ ਜਨ ਦਰਬਾਰੀ ॥
ਭਗਤਾ ਵਿਟਹੁ ਸਦ ਬਲਿਹਾਰੀ ॥੨੫੭॥

ਦੋਹਰਾ ॥ ਧੰਨੇ ਕੀ ਪਰਚੀ ਭਈ, ਪੂਰਨ ਕਥਾ ਚੌਬੀਸ ॥
ਆਗੇ ਬੇਣੀ ਕੀ ਕਥਾ, ਸੁਣਿਅਹੁ ਬਿਸਵੈ ਬੀਸ ॥੨੫੮॥

॥੨੪॥ ਇਤ ਸ੍ਰੀ ਗੁਸਾਈ ਧੰਨੇ ਕੀ ਪਰਚੀ ਪੂਰਨ ਭਈ ॥੨੪॥

# ਬਾਬਾ ਰਾਮਦਾਸ, ਬਾਣੀ, 1807 ਈ.

ਬਾਬਾ ਰਾਮਦਾਸ ਉਦਾਸੀ ਦੀਵਾਨਾ ਸਾਧੂਆਂ ਵਿਚੋਂ ਸਨ। ਇਹ ਮਿਹਰਬਾਨੀ ਸ਼ਾਖ ਨਾਲ ਵੀ ਜਾ ਜੁੜਦੇ ਹਨ। ਇਨ੍ਹਾਂ ਦਾ ਡੇਰਾ ਪਟਿਆਲੇ ਰਿਹਾ। ਦੱਸਿਆ ਜਾਂਦਾ ਹੈ ਕਿ ਪਟਿਆਲਾ ਦੇ ਮਹਾਰਾਜਾ ਸਾਹਿਬ ਸਿੰਘ ਨੇ 1810 ਵਿਚ ਇਨ੍ਹਾਂ ਨੂੰ ਪੰਜ ਸੌ ਵਿਘੇ ਜ਼ਮੀਨ ਦਾ ਪਟਾ ਦਿੱਤਾ[1]।

ਇਨ੍ਹਾਂ ਦੀਆਂ ਰਚਨਾਵਾਂ ਬਾਣੀ (ਰਾਗਾਂ ਵਿਚ), **ਸਾਰ ਰਾਮਾਇਣ, ਭਗਤਮਾਲ, ਰਾਜਨੀਤੀ ਪ੍ਰਕਾਸ਼, ਵਿਰੁਦ ਪ੍ਰਤਾਪ, ਦ੍ਰੋਪਤੀ ਚਰਿਤ੍ਰ** ਹਨ। **ਭਗਤਮਾਲ** ਦਾ ਰਚਨਾ ਕਾਲ 1859 ਬਿ. ਹੈ[2]। ਬਾਣੀ ਦੀ ਪਹਿਲੀ ਹੱਥ ਲਿਖਤ 1864 ਦੀ ਹੈ[3]। ਇਨ੍ਹਾਂ ਨੇ ਪਦੇ, ਅਸ਼ਟਪਦੀਆਂ, ਛਪੇ, ਬੰਸਰੀ, ਹੋਰੀਆਂ, ਅਲਾਹੁਣੀਆਂ, ਬਾਰਾਮਾਹ, ਸਲੋਕ (ਦੋਹਰੇ), ਰਾਸ ਮੰਡਲ, ਪੰਚਾਧਿਆਈ, ਸਵੈਯੇ, ਅਰਦਾਸ, ਆਰਤਾ, ਆਦਿ ਰੂਪਾਂ ਵਿਚ ਰਚਨਾ ਕੀਤੀ। ਇਨ੍ਹਾਂ ਦੀ ਵੀਚਾਰਧਾਰਾ ਜ਼ਿਆਦਾਤਰ ਸਗੁਣ ਭਗਤੀ ਨਾਲ ਸੰਬੰਧਿਤ ਹੈ। ਰਾਸ ਮੰਡਲ ਤੋਂ ਇਲਾਵਾ ਇਨ੍ਹਾਂ ਨੇ ਦਸ ਅਵਤਾਰਾਂ, ਰਾਮ ਅਵਤਾਰ ਬਾਰੇ ਵੀ ਲਿਖਿਆ ਹੈ।

ਇਸ ਦੀਆਂ ਮੁੱਖ ਹੱਥ ਲਿਖਤਾਂ GNDU-263 (1864), GNDU-836, CPL-533 (1873), CPL-5345 (1874), CPL-715 (1883, ਆਦਿ ਹਨ।

ਧੰਨਾ ਜੱਟ ਬਾਰੇ ਇਨ੍ਹਾਂ ਦੀ ਰਚਨਾ ਵਿਚ ਇਹ ਲਿਖਿਆ ਮਿਲਦਾ ਹੈ।

1. ਧੰਨਾ ਜੱਟ ਤੋਂ ਪ੍ਰਭੂ ਦੂਰ ਨਹੀਂ ਹੁੰਦਾ ਸੀ। ਇਨ੍ਹਾਂ ਤੇ ਹੋਰ ਭਗਤਾਂ ਦੀ ਚਰਨ ਧੂੜ ਚਾਹੀਦੀ ਹੈ[4]।
2. ਪ੍ਰਭੂ ਨਾਲ ਹੋਰੀ ਖੇਡਣ ਵਾਲੇ ਸੰਤਾਂ ਵਿਚ ਧੰਨਾ ਜੀ ਵੀ ਸ਼ਾਮਿਲ ਸਨ। ਉਹ ਤਾ ਸਦਾ ਹੀ ਹਜ਼ੂਰੀ ਵਿਚ ਰਹਿੰਦੇ ਸਨ[5]।
3. ਭਗਤ ਵਛੱਲ ਸ਼ਿਆਮ ਕਨ੍ਹਈਆ ਨੇ ਬਾਕੀ ਭਗਤਾਂ ਦੇ ਨਾਲ-ਨਾਲ ਧੰਨਾ ਜੱਟ ਦੀ ਵੀ ਰੱਖਿਆ ਕੀਤੀ[6]।

4. ਪਾਰਬ੍ਰਹਮ ਪਰਮੇਸ਼ਰ ਨੇ ਧੰਨੇ ਦੀ ਰੋਟੀ ਖਾਧੀ ਅਤੇ ਨਾਮਦੇਵ ਦਾ ਦੁੱਧ ਛਕਿਆ[7]।
5. ਧੰਨਾ, ਨਾਮਦੇਵ, ਸਧਨਾ, ਸੈਨ, ਆਦਿ ਨਾਮ ਦੀ ਖੁਮਾਰੀ ਵਿਚ ਰੱਜ ਗਏ[8]।

ਇਸ ਤਰ੍ਹਾਂ, ਬਾਬਾ ਰਾਮਦਾਸ ਨੇ ਆਪਣੀ ਸਗੁਣ ਭਗਤੀ ਦੇ ਪ੍ਰਸਾਰਣ ਲਈ ਹੋਰਨਾਂ ਭਗਤਾਂ ਦੇ ਨਾਲ-ਨਾਲ ਧੰਨਾ ਭਗਤ ਦੀ ਸ਼ਖਸੀਅਤ ਤੇ ਸਾਧਨਾ ਦੀ ਗੱਲ ਵੀ ਕੀਤੀ ਹੈ। ਇਨ੍ਹਾਂ ਨੇ ਧੰਨਾ ਭਗਤ ਦੀ ਨਾਮ ਸਾਧਨਾ ਦੀ ਉਪਮਾ ਕੀਤੀ ਹੈ। ਇਨ੍ਹਾਂ ਨੂੰ ਕ੍ਰਿਸ਼ਨ ਜੀ ਦੀ ਹੋਰੀ ਵਿਚ ਬਾਕੀ ਭਗਤਾਂ ਸਮੇਤ ਸ਼ਾਮਿਲ ਕੀਤਾ ਗਿਆ ਹੈ। ਇਹ ਵੀ ਦੱਸਿਆ ਗਿਆ ਹੈ ਕਿ ਸ਼ਿਆਮ ਕਨ੍ਹਈਆ ਨੇ ਭਗਤ ਵਛੱਲ ਹੋ ਕੇ ਧੰਨਾ ਭਗਤ ਦੀ ਰੱਖਿਆ ਕੀਤੀ।

ਸੰਬੰਧਿਤ ਪਾਠ ਡਾ. ਜ.ਸ. ਸਾਬਰ ਦੀ ਸੰਪਾਦਤ ਪੁਸਤਕ **ਬਾਣੀ ਬਾਬਾ ਰਾਮਦਾਸ** ਅਤੇ GNDU ਦੀ ਹੱਥ ਲਿਖਤ 263 ਵਿਚੋਂ ਵੇਖਿਆ ਜਾ ਸਕਦਾ ਹੈ।

## ਟਿੱਪਣੀਆਂ ਤੇ ਹਵਾਲੇ

1. **ਬਾਣੀ ਬਾਬਾ ਰਾਮਦਾਸ,** (ਸੰਪਾ. ਜ.ਸ. ਸਾਬਰ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨਾ 16
2. **ਉਹੀ,** ਪੰਨਾ 21
3. **ਉਹੀ,** ਪੰਨਾ 21
4. **ਉਹੀ,** ਪੰਨੇ 49-50
5. **ਉਹੀ,** ਪੰਨਾ 51
6. **ਉਹੀ,** ਪੰਨਾ 185
7. **ਉਹੀ,** ਪੰਨਾ 217
8. **ਉਹੀ,** ਪੰਨਾ 232

# ਪਾਠ

## ੧ੳ ਸਤਿਗੁਰ ਪ੍ਰਸਾਦਿ

## ਅਸਟਪਦੀਆਂ

ਤੇਰਿਆਂ ਸੰਤ ਜਨਾਂ ਕੀ ਮਾਂਗਉ ਧੂਰਿ ।
ਕਰਿ ਕਿਰਪਾ ਪ੍ਰਭ ਜੀ ਲੋਚਾ ਪੂਰਿ ।੧। ਰਹਾਉ ।
ਜਿਨਿ ਜਿਨਿ ਜਪਿਆ ਰਾਮ ਨਾਮ । ਤਿਆਗੇ ਜਗ ਕੇ ਕੂੜ ਕਾਂਮ ।
ਨਿਸ ਦਿਨ ਜਪਤੇ ਏਕ ਰੰਗ । ਤਿਨਕਾ ਦੀਜੈ ਸਾਧ ਸੰਗ ।੧।
ਨਿਹਿ ਕੰਚਨ ਨਿਹਿ ਕ੍ਰੋਧ ਸੰਤ । ਹਿਰਦੈ ਹਰਿ ਹਰਿ ਨਾਂਮ ਮੰਤ ।
ਰਸਨਾ ਜਪਤੇ ਬਾਰ ਬਾਰ । ਤਿਨ ਕੀ ਦੀਜੈ ਚਰਨ ਛਾਰ ।੨।
ਦਰਸਨ ਪਰਸਨ ਪਾਪੁ ਨਾਸ । ਕਟੀਐ ਜਮ ਕੀ ਕਠਨ ਫਾਸ ।
ਸਬਦੁ ਸੁਣਤ ਸਰਵਨ ਪੁਨੀਤ । ਰਾਮ ਨਾਂਮ ਸਿਉ ਰਿਦੈ ਪ੍ਰੀਤ ।੩।
ਚਰਨ ਸਰਨਿ ਸਭ ਕੁਲ ਉਧਾਰ । ਜਲ ਮਹਿ ਭੈ ਜਲ ਪਰਤ ਪਾਰ ।
ਜਾਂ ਕੀ ਸੇਵਾ ਸਭ ਨਿਧਾਨ । ਪ੍ਰਭ ਕੀ ਦਰਗਹਿ ਮਿਲਤ ਮਾਨ ।੪।
ਸਿਵ ਸੰਨਕਾਦਕ ਸੇਸ ਧੀਰ । ਨਾਰਦ ਗਤਿ ਅਤਿ ਗੰਭੀਰ ।
ਪ੍ਰਹਲਾਦ ਪਲਕ ਨਹੀ ਤਜੈ ਨਾਂਮ । ਨਰ ਸਿੰਘ ਜਾਕੇ ਕਰੇ ਕਾਮ ।੫।
ਅੰਬ੍ਰੀਕ ਬਖਾਨੈ ਏਕ ਨਾਂਮ । ਤਿਆਗਿ ਦੀਏ ਸਭ ਰਾਜ ਕਾਂਮ ।
ਰਛਾ ਕੀਨੀ ਪ੍ਰਭ ਮੁਰਾਰਿ । ਰਿਖ ਦੁਰਬਾਸਾ ਗਇਓ ਹਾਰਿ ।੬।
ਸ੍ਰੀ ਜਨਕ ਕਰਤਾ ਹਰਿ ਨਾਂਮ ਰੰਗ । ਕੋਟ ਛਿਆਨਵੇਂ ਤਰੇ ਸੰਗ ।
ਏਕ ਘੜੀ ਕਾ ਦੀਆ ਨਾਂਮ । ਪਲ ਮਹਿ ਪਹੁਚੇ ਪਰਮ ਧਾਂਮ ।੭।
ਸੁਕਦੇਉ ਗਿਆਨੀ ਭਏ ਦਾਸ । ਜਨਮਤ ਬਨ ਮਹਿ ਲੀਆ ਬਾਸ ।
ਜਨਕ ਬਿਦੇਹ ਕੀਆ ਗੁਰੁਦੇਉ । ਤਿਆਗਿ ਦੀਆ ਸਭ ਅਹੰਮੇਉ ।੮।
ਹਰੀ ਚੰਦ ਬਲਿ ਰਾਇ ਸੰਤ । ਹਿਰਦੈ ਹਰਿ ਹਰਿ ਨਾਂਮ ਮੰਤ ।
ਸਹੀ ਕਸੌਟੀ ਸਾਰ ਧਾਰ । ਪਲ ਮਹਿ ਭੈਜਲ ਪਏ ਪਾਰ ।੯।
ਸ੍ਰੀ ਰਾਮਾ ਨੰਦ ਕਬੀਰ ਦਾਸ । ਕਾਟਿ ਦਈ ਤਿਨਿ ਜਮ ਕੀ ਫਾਸ ।

ਨਾਮਾ ਰਾਤਾ ਨਾਮ ਰੰਗ। ਰਵਦਾਸ ਧਿਆਵੈ ਏਕ ਰੰਗ ।੧੦।
ਸਧਨਾ ਸੈਨਾ ਪਰਮ ਸਾਧ। ਮੇਟਿ ਦਈ ਮਨ ਕੀ ਉਪਾਧ।
ਸੰਤ ਸਉ ਸਿਉ ਕਰਿ ਪਿਆਰ। ਪਲ ਮਹਿ ਭੈਜਲ ਪਏ ਪਾਰ ।੧੧।
ਬਿਪ ਬਰਨ ਬੇਣੀ ਜੈ ਦੇਉ। ਚਰਨ ਕਮਲ ਕੀ ਲਗੇ ਸੇਉ।
ਕਰਿ ਕ੍ਰਿਪਾ ਪ੍ਰਭ ਜੀ ਕੀਆ ਅੰਗ। ਕਬਹੂੰ ਨ ਹੋਵੈ ਪ੍ਰੀਤ ਭੰਗ ।੧੨।
ਪੀਪੈ ਕੈ ਪ੍ਰਭ ਸਦ ਹਜੂਰਿ। ਧੰਨੈ ਤੇ ਨਹੀ ਹੋਤ ਦੂਰਿ।
ਖੋਜੀ ਨਰਸੀ ਅਗ੍ਰ ਦਾਸ। ਸਿਮਰਨ ਕਰਤੇ ਸਾਸ ਸਾਸ ।੧੩।
ਪਰਮ ਭਗਤ ਨਾਭਾ ਪ੍ਰਬੀਨ। ਜਿਨਿ ਨਗ ਲੀਨੇ ਬੀਨ ਬੀਨ।
ਪ੍ਰੇਮ ਸੂਤ ਸਿਉ ਪ੍ਰੋਇ ਮਾਲ। ਸਭ ਸੰਤਨ ਦੀਨੀ ਸੰਭਾਲ ।੧੪।
ਸੂਰ ਦਾਸ ਤੁਲਸੀ ਸੁਜਾਂਨ। ਪ੍ਰਗਟ ਕੀਆ ਜਿਨਿ ਗਿਆਂਨ ਭਾਂਨ।
ਮੇਟਿ ਦੀਆ ਤਮ ਅਘ ਅੰਧਾਰ। ਸੂਝਨ ਲਾਗਾ ਤਤ ਸਾਰ ।੧੫।
ਮਾਧੌ ਮੁਰਾਰਿ ਮਲੂਕ ਦਾਸ। ਭਇਆ ਤਿਨ ਕਾ ਭਰਮ ਨਾਸ।
ਆਠ ਪਹਰ ਰਹਦੇ ਹਜੂਰਿ। ਪਲਕ ਏਕ ਨਹੀਂ ਹੋਤ ਦੂਰਿ ।੧੬।
ਦਇਆ ਨਿਧਿ ਦਾਦੂ ਦਿਆਲ। ਰੰਕਾ ਬੰਕਾ ਅਤਿ ਕ੍ਰਿਪਾਲ।
ਕੇਵਲ ਕੂਬਾ ਸੰਤ ਸੇਉ। ਸੇਊ ਸੰਮਨ ਮਿਲੇ ਦੇਉ ।੧੭।
ਬਿਦੁਰ ਬਾਂਦਰਾ ਸੋਝਾ ਦਾਸ। ਅੰਤਰਿ ਗਤਿ ਆਤਮ ਪ੍ਰਗਾਸ।
ਮੀਰਾਂ ਕਰਮਾ ਪ੍ਰੇਮ ਰੂਪ। ਤਿਆਗਿ ਦੀਆ ਜਗ ਅੰਧ ਕੂਪ ।੧੮।
ਪਰਸਾ ਸਰਸਾ ਨਾਮ ਗਾਇ। ਈਸਰ ਸਭ ਸਿਉ ਏਕ ਭਾਇ।
ਛਜੂ ਕਾਂਨਾ ਲਾਲ ਦਾਸ। ਸਭਕੀ ਪੂਰਨ ਭਈ ਆਸ ।੧੯।
ਗੁਰੂ ਨਾਨਕ ਗੁਣ ਨਿਧਿ ਦੀਨ ਦਿਆਲ। ਤਾਰੇ ਮਧਿ ਖੰਡ ਸੁਰਗੁ ਪਿਆਲ।
ਕਲਿ ਜੁਗਿ ਬੋਹਥਿ ਸਬਦੁ ਧਾਰਿ। ਪਲ ਮਹਿ ਕੀਤੀ ਸ੍ਰਿਸਟ ਪਾਰ ।੨੦।
ਜਿਨਿ ਜਿਨਿ ਲੀਨੀ ਚਰਨ ਓਟ। ਜਨਮ ਮਰਨ ਤੇ ਪਏ ਛੋਟ।
ਕਾਲ ਜਾਲ ਨਹੀਂ ਪਰਤ ਆਇ। ਜਲ ਜਿਉ ਜਲ ਮਹਿ ਮਿਲੇ ਜਾਇ।੨੧।
ਮੈਂ ਮਤ ਮੰਦ ਗੁਲਾਮ ਦੀਨ। ਜਾਪ ਤਾਪ ਨਹੀਂ ਭਗਤਿ ਕੀਨ।
ਰਾਮਦਾਸ ਦਰਿ ਪਰਿਓ ਹਾਰਿ। ਕਰਿ ਕਿਰਪਾ ਪ੍ਰਭ ਕਰੋ ਪਾਰਿ ।੨੨।੧।੨੦।

## ਰਾਗੁ ਬਸੰਤ

ਰੰਗ ਹੋਰੀ ਖੈਲੈ ਸੰਤ ਸੂਰ। ਪ੍ਰੇਮ ਪ੍ਰੀਤ ਕਰਿ ਪ੍ਰਭ ਹਜੂਰ ।੧। ਰਹਾਉ।
ਸਿਵ ਸੰਨਕਾਦਕ ਪ੍ਰੇਮ ਪਾਗ। ਹਿਤ ਸਿਉ ਕਰਤ ਹਿੰਡੋਲ ਰਾਗ।
ਨਾਰਦ ਨਿਰਤਤ ਤਾਂਨ ਤਾਲ। ਧ੍ਰੁਰਪਤਿ ਧੁਨਿ ਗਾਵਤ ਧਮਾਲ ।੧।

ਧ੍ਰੂ ਕਰ ਧੀਰਜ ਸੁਣਤ ਤਾਂਨ । ਪ੍ਰਹਲਾਦ ਰਹਾ ਰੰਗ ਪ੍ਰੇਮ ਸਾਨ ।
ਅੰਬ੍ਰੀਕ ਲੀਆ ਭਰਿ ਰੰਗ ਅਨੂਪ । ਖੇਲ ਰਚੀ ਤਜਿ ਰਾਜ ਕੂਪ ।੨।
ਜਨਕ ਰਾਇ ਸੁਖਦੇਵ ਸੰਤ । ਸੰਗਿ ਪ੍ਰਭ ਖੇਲੈਂ ਸਦਾ ਬਸੰਤ ॥
ਸ੍ਰੀ ਰਾਮਾਨੰਦ ਕਬੀਰ ਦਾਸ । ਪਲ ਪਲ ਖੇਲੈਂ ਚਰਨ ਪਾਸ ।੩।
ਨਾਮਦੇਵ ਨਿਤ ਲੀਐ ਤਾਲ । ਰਵਦਾਸ ਰਬਾਬੀ ਸੰਗ ਨਾਲ ।
ਸੈਂਨ ਮਸਾਲੀ ਖੜਾ ਬੀਚ । ਰੰਗ ਕੇਸਰ ਅਲਤਾਮਚੀ ਕੀਚ ।੪।
ਸਧਨਾ ਸਭ ਕੀ ਚਰਨ ਧੂਰ । ਹਰਿ ਦਮ ਧੰਨਾ ਸਦ ਹਜੂਰ ।
ਪੀਪਾ ਖੇਲਤ ਪ੍ਰਭੂ ਸੰਗ । ਭਰਿ ਪਿਚਕਾਰੀ ਪ੍ਰੇਮ ਰੰਗ ।੫।
ਬੇਣੀ ਬੀਜਨ ਲੀਐ ਹਾਥ । ਜੈਦੇਵ ਲਗਾਵੈ ਤਿਲਕ ਮਾਥ ।
ਬਿਪ ਤਿਲੋਚਨ ਕਰਤ ਸੇਵ । ਰੀਝਿ ਰਹੇ ਪ੍ਰਭ ਦੇਵ ਦੇਵ ।੬।
ਸੂਰਦਾਸ ਤੁਰਸੀ ਸੁਜਾਨ । ਅਲਤਾ ਡਾਰੈ ਆਂਨ ਆਂਨ ।
ਮੀਰਾਂ ਕਰਮਾਂ ਰੰਗ ਪੂਰ । ਆਇ ਖੜੀ ਪ੍ਰਭ ਕੇ ਹਜੂਰ ।੭।
ਬਾਜੈਂ ਬਜੰਤ੍ਰ ਦਰ ਪਰਿ ਅਪਾਰ । ਅਤਿ ਅਸੰਖ ਨਹੀਂ ਉਵਾਰ ਪਾਰ ।
ਗੁਰੂ ਨਾਨਕ ਖੇਲੈਂ ਭਰਿ ਗੁਲਾਲ । ਧੂੰਮ ਧਾਂਮ ਹੋਰੀ ਧਮਾਲ ।੮।
ਜਨ ਦਾਦੂ ਪਰਸਾ ਅਗ੍ਰ ਦਾਸ । ਖੋਜੀ ਨਰਸੀ ਅਤਿ ਹੁਲਾਸ ।
ਰਾਂਮ ਦਾਸ ਸਦ ਏਕ ਰੰਗ । ਸਭ ਹਰਿ ਜਨ ਖੇਲੈਂ ਸਿਆਂਮ ਸੰਗ ।੯।੨।੨੧।

## ਰਾਗੁ ਸਾਰੰਗ

ਸੰਤਨ ਕਾ ਸੁਖਦਾਈ ਸਾਹਿਬ ਸੰਤਨ ਕਾ ਸੁਖਦਾਈ ।
ਗਾਇ ਬਛਾ ਜਿਉ ਕਰਤਨ ਨਿਆਰੇ ਬਾਰਕ ਜੈਸੇ ਮਾਈ ।੧। ਰਹਾਉ ।
ਦਰੁਪਦ ਸੁਤਾ ਪਹਲਾਦ ਬਭੀਛੰਨ ਰਾਜ ਹਿਤ ਪਿਆਦਾ ਧਾਈ ।
ਜਿਹਿ ਜਿਹਿ ਭੀਰ ਪਰੀ ਭਗਤਨ ਪਰਿ ਛਿੰਨ ਮੈਂ ਲੀਏ ਛਡਾਈ ।੧।
ਦਾਸ ਕੰਬੀਰ ਬਾਂਧਿ ਖਲ ਦੋਖੀ ਜਲ ਮਹਿ ਦੀਆ ਡੁਬਾਈ ।
ਅੰਚਕ ਆਂਚ ਨ ਲਾਗੀ ਵਾਂਕੈ ਰਾਖਿ ਲੀਆ ਰਘਰਾਈ ।੨।
ਪੀਪਾ ਧੰਨਾ ਜੈ ਦੇਉ ਸੁਦਾਮਾਂ ਮੀਰਾਂ ਕਰਮਾ ਬਾਈ ।
ਨਾਮਦੇਵ ਰਵਦਾਸ ਤਿਲੋਚਨ ਸਧਨਾ ਜਾਹ ਕਸਾਈ ।੩।
ਸੈਂਨ ਭਗਤ ਕਾ ਸਹਸਾ ਮੇਟਿਆ ਆਪੁ ਭਏ ਹਰਿਨਾਈ ।
ਰਾਮਦਾਸ ਸੰਤਨ ਕਾ ਰਾਖਾ ਜੁਗਿ ਜੁਗਿ ਸਿਆਮ ਕਨਾਈ ।੪।੨੭।

## ਰਾਗੁ ਸਾਰੰਗ
## ਅਸਟਪਦੀ

ਪ੍ਰਸਾਦ ਕੈ ਭੋਗ ਦੀ ।
ਪਾਰਬ੍ਰਹਮ ਪਰਮੇਸੁਰ ਸੁਆਮੀ ਆਵੌਂ ਕ੍ਰਿਪਾ ਧਾਰੇ ।
ਸ੍ਰੀ ਗੁਰੁਦੇਉ ਕ੍ਰਿਪਾ ਨਿਧਿ ਨਾਨਕ ਦਾਸਨ ਕੇ ਹਿਤਕਾਰੇ ।੧।
ਸਤਿਗੁਰੁ ਭੋਜਨ ਜੀ ਮੋ ਪਿਆਰੇ ।
ਭੋਜਨ ਕੀਜੈ ਪਿਆਰੇ ਸਤਿਗੁਰੁ ਭੋਜਨ ਜੀ ਮੋ ਪਿਆਰੇ ।
ਅਪਣੈ ਜਨ ਪਰਿ ਕ੍ਰਿਪਾ ਕੀਜੈ ਜਾਵੌਂ ਸਦ ਬਲਿਹਾਰੇ ।੧। ਰਹਾਉ ।
ਭਾਉ ਭਗਤ ਕਾ ਭੋਜਨ ਕੀਨਾ ਸਰਧਾ ਸਾਗ ਸਵਾਰੇ ।
ਸੁਰਤਿ ਸਬਦ ਕਾ ਚੌਕਾ ਪਾਵੌਂ ਚਰਨ ਕਮਲ ਪਰਿਵਾਰੇ ।੨।
ਦੂਰਜੋਧਨ ਕੇ ਮੇਵੇ ਤਿਆਗੇ ਬਿੰਜਨ ਨਿਆਰੇ ਨਿਆਰੇ ।
ਸਾਗ ਬਿਦੁਰ ਕਾ ਰੁਚਿ ਕਰਿ ਖਾਇਆ ਪਰਣ ਕੁਟੀ ਪਗ ਧਾਰੇ ।੩।
ਕਰਮਾਂ ਬਾਈ ਖੀਚ ਖਵਾਇਉ ਉਠਿ ਪਰਭਾਤਿ ਸਕਾਰੇ ।
ਸੁਚਿ ਸੰਜਮ ਕ੍ਰਿਆ ਨਹੀ ਦੇਖੀ ਪ੍ਰੇਮ ਭਗਤਿ ਕੇ ਪਿਆਰੇ ।੪।
ਜੂਠੇ ਕਰਿ ਕਰਿ ਬਨ ਤੇ ਲਿਆਈ ਜਾਤਿ ਅਪਾਵਨ ਨਾਰੇ ।
ਸਿਵਰੀ ਕੇ ਫਲ ਰੁਚਿ ਕਰਿ ਖਾਏ ਮੀਠੇ ਗਣੇ ਨ ਖਾਰੇ ।੫।
ਖੰਡਉ ਕਾ ਪਤ ਬਿਪ ਕੇ ਤੰਦਲ ਲੀਨੇ ਬਦਨ ਪਸਾਰੇ ।
ਨਾਮੈ ਕਾ ਦੂਧ ਧਨੈ ਕੀ ਰੋਟੀ ਜੁਗਿ ਜੁਗਿ ਜਨ ਨਿਸਤਾਰੇ ।੬।
ਮੈਂ ਅਜਾਨ ਕਿਛੁ ਸੇਵ ਨ ਜਾਨਉ ਸੇਵਾ ਅਗਮ ਅਪਾਰੇ ।
ਸਨਕ ਸਨੰਦਨ ਅਰਜਨ ਨਾਰਦ ਬ੍ਰਹਮਾਦਕ ਪਚਿਹਾਰੇ ।੭।
ਦੀਨ ਛੀਨ ਮਤਿ ਹੀਨ ਮਹਾ ਜੜ ਸਰਨਿ ਪਰਿਉ ਦਰਬਾਰੇ ।
ਰਾਂਮਦਾਸ ਕੀ ਸਰਧਾ ਰਾਖਹੁ ਲਾਵਹੁ ਭੋਗ ਮੁਰਾਰੇ ।੮।੫।੧।੧੧੦।

## ਰਾਗੁ ਗੂਜਰੀ

ਕਰਿ ਮਨ ਰਾਂਮ ਨਾਮ ਸਿਉ ਹੇਤ ।
ਸਿਵ ਕਾ ਧਨ ਸੰਤਨ ਕੀ ਸਰਬਸ ਨਿਗਮ ਕਹਿਤ ਜਿਹਿ ਨੇਤ ।੧। ਰਹਾਉ ।
ਨਾਰਦ ਨਿਮਖ ਨ ਛਾਡੈ ਮਨ ਤੇ ਸਨਕਾਦਕ ਸੰਗਿ ਲੀਨੇ ।
ਧ੍ਰੂ ਪ੍ਰਹਿਲਾਦ ਸੇਸ ਅਰ ਬਾਸਗ ਰਾਂਮ ਨਾਮ ਰੰਗਿ ਭੀਨੇ ।੧।
ਜਨਕ ਬਿਦੇਹ ਔਰ ਸੁਖ ਦੇਵਾ ਰਹੇ ਨਾਮ ਲਿਵਲਾਈ ।
ਕਰਿ ਉਪਕਾਰ ਨਾਮ ਕਾ ਤੁਲਹਾ ਪਰਜਾ ਪਾਰਿ ਲੰਘਾਈ ।੨।

ਰਾਮਾਨੰਦ ਕਬੀਰ ਤਲੋਚਨ ਜਨ ਰਵਦਾਸ ਉਜਾਗਰ ।
ਸਾਧਨਾ ਸੈਂਨ ਧਨਾ ਅਰ ਨਾਂਮਾ ਭਏ ਨਾਂਮ ਕੇ ਸਾਗਰ ।੩।
ਪੀਪਾ ਪ੍ਰੇਮ ਕੈ ਭੀਨਾ ਬਿਪ ਬੇਣੀ ਜੈ ਦੇਵਾ ।
ਸੂਰਦਾਸ ਤੁਲਸੀ ਜਨ ਦਾਦੂ ਭਰਿਆ ਨਾਮ ਕਾ ਖੇਵਾ ।੪।
ਗੁਰੂ ਨਾਨਕ ਦਰਿਆਉ ਨਾਂਮ ਕਾ ਵਾਂਕਾ ਅੰਤ ਨ ਭਾਈ ।
ਰਾਮਦਾਸ ਜਪਿ ਨਾਂਮ ਨਿਰੰਤਰਿ ਇਹ ਨਿਧ ਗੁਰੁ ਤੇ ਪਾਈ ।੫।੬।੪੦।

## ਕੁਸਲ ਦਾਸ, ਪੋਥੀ ਸਾਹਿਬ, 1816 ਈ.

ਪੋਥੀ ਸਾਹਿਬ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਲਾਇਬ੍ਰੇਰੀ ਵਿਚ ਹੱਥ ਲਿਖਤ ਨੰ. 598 ਹੈ। ਇਸ ਵਿਚ ਮੀਣਾ ਪਰੰਪਰਾ ਦੇ ਗੁਰੂਆਂ ਦੀ ਬਾਣੀ ਹੈ। ਇਸ ਤੋਂ ਇਲਾਵਾ ਸਵਈਏ ਉਸਤਤ ਸ੍ਰੀ ਗੁਰੂ ਨਾਨਕ ਜੀ ਤੋਂ ਗੁਰੂ ਅਰਜਨ ਦੇਵ ਜੀ,

ਉਸਤਤਿ ਆਦਿ ਪੁਰਖ ਨਿਰੰਜਨ ਦੇਉ ਕੀ,
ਦਸ ਅਵਤਾਰ ਵਰਨਨੰ,
ਬਾਰਾਮਾਹਾ ਦਸਾਂ ਅਵਤਾਰਾਂ ਕਾ,
ਬਾਰਾ ਮਾਹਾ ਸਹੰਸਰ ਨਾਮ ਦਾ,
ਕੁਰਸੀ ਸ੍ਰੀ ਸਤਿਗੁਰੂ ਬਾਬੇ ਨਾਨਕ ਦੀ,
ਰਾਗ ਗਉੜੀ ਵਾਰ ਉਸਤਤਿ ਕੀ ਸਲੋਕਾਂ ਨਾਲ,
ਰਾਗ ਗਉੜੀ ਵਾਰ ਭਗਤ ਵਤਸਲ ਕੀ ਸਲੋਕਾਂ ਨਾਲ,
ਵਾਰ ਪਾਤਸ਼ਾਹੀਆ ਕੀ ਲਿਖੀ ਸਲੋਕਾਂ ਨਾਲ,
ਰਾਗ ਗਉੜੀ ਵਾਰ ਸੁਕਦੇਵ ਲੀਲਾ ਕੀ,
ਵਾਰ ਤਿਲੰਗ ਭਗਤਾਵਲੀ ਕੀ
ਰਚਨਾਵਾਂ ਇਸ ਵਿਚ ਸ਼ਾਮਿਲ ਹਨ।

ਕੁਸਲ ਦਾਸ ਨੇ ਗੁਰੂ ਨਾਨਕ ਤੋਂ ਗੁਰੂ ਅਰਜਨ ਦੇਵ, ਪ੍ਰਿਥੀ ਚੰਦ, ਮਿਹਰਬਾਨ, ਹਰਿ ਜੀ, ਕਮਲ ਨੈਨ, ਅਭੈ ਰਾਮ, ਨਿਰਭਉ ਤੇ ਦੀਦਾਰ ਦਾਸ ਤੋਂ ਇਲਾਵਾ ਕਬੀਰ, ਨਾਮਦੇਵ, ਰਵਿਦਾਸ, ਧੰਨਾ, ਆਦਿ ਦੀ ਉਪਮਾ ਵੀ ਕੀਤੀ ਹੈ। ਉਹ ਆਪਣੇ ਗੁਰੂ ਅਭੈ ਰਾਮ ਦਾ ਉਲੇਖ ਵੀ ਕਰਦਾ ਹੈ—

ਅਭੈ ਰਾਮ ਗੁਰ ਮੇਰਾ ਪੂਰਾ।
ਸਿਵ ਘਰ ਦਾਤਾ ਸਰਨੀ ਸੂਰਾ[1]।
ਇਹ ਰਚਨਾ 1863 ਬਿ. ਵਿਚ ਸੰਪੂਰਨ ਹੋਈ[2]।

ਇਸ ਵਿਚਲੀ ਰਚਨਾ 'ਰਾਗ ਗਉੜੀ ਵਾਰ ਭਗਤ ਵਤਸਲ ਕੀ' ਵਿਚ

ਦੱਸਿਆ ਗਿਆ ਹੈ ਕਿ ਹਰਿ ਨੇ ਆਪ ਆ ਕੇ ਧੰਨੇ ਦੀਆਂ ਗਊਆਂ ਚਾਰੀਆਂ[3]।

ਵਾਰ ਭਗਤਾਵਲੀ ਵਿਚ ਅਤੇ ਉਸਤਤਿ ਆਦਿ ਪੁਰਖ ਨਿਰੰਜਨ ਦੇਉ ਜੀ ਕੀ ਵਿਚ ਵੀ ਅਜਿਹਾ ਹੀ ਦੱਸਿਆ ਗਿਆ ਹੈ[4] ।

ਇਉਂ, ਕੁਸਲ ਦਾਸ ਦੇ ਸਮੇਂ ਧੰਨਾ ਭਗਤ ਸੰਬੰਧੀ ਇਹ ਸਾਖੀ ਪ੍ਰਚਲਿਤ ਸੀ । ਇਸ ਦੀ ਵਰਤੋਂ ਉਸ ਨੇ ਆਪਣੀ ਵਿਚਾਰ ਧਾਰਾ ਦੇ ਪ੍ਰਸਾਰਣ ਲਈ ਕੀਤੀ ਹੈ।

## ਟਿੱਪਣੀਆਂ ਤੇ ਹਵਾਲੇ

1. **ਪੋਥੀ ਸਾਹਿਬ**, ਪੱਤਰਾ 263
2. **ਉਹੀ**, ਪਤਰਾ 174
3. **ਪੰਜਾਬੀ ਵਾਰਾਂ** (ਸੰਪਾ. ਪਿਆਰਾ ਸਿੰਘ ਪਦਮ), ਕਲਮ ਮੰਦਿਰ, ਲੋਅਰ ਮਾਲ, ਪਟਿਆਲਾ, 1980, ਪੰਨਾ 532
4. **ਪੋਥੀ ਸਾਹਿਬ**, ਪਤਰਾ 220ੳ, 339ੳ

# ਪਾਠ

ਸਵਈਏ ਉਸਤਤਿ ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਕੀ।

14 ਅ

ਜਨੁ ਸੂਰਦਾਸੁ ਧੰਨਾ ਭਗਤੁ ਭੀਖਨੁ ਦਾਦੂ ਜਸੁ ਜਪੈ ।
ਗੁਰੁ ਧੰਨੁ ਧੰਨੁ ਨਾਨਕ ਗੁਰੂ ਹਰਿ ਜਸ ਨਿਤੁ ਰਸਨਾ ਰਪੈ ।-10

197 ੳ

**ਕੜਖਾ ਛੰਦੁ ਭਗਤਾਵਲੀ ਕਾ**

200 ੳ

ਆਪ ਜੋ ਭਗਤਿ ਧੰਨੈ ਮਨੈ ਦ੍ਰਿੜ ਭਯੋ,
ਦੂਧ ਪੀਲਾਇ ਹਰਿ ਦਰਸੁ ਪਾਯੋ ।
ਗਊ ਕੋ ਚਾਰਿ ਜਨ ਪਾਲ ਨਿਸ ਦਿਨ ਕਰੈ,
ਭਗਤਿ ਹਰਿ ਲਾਗ ਪਾਛੈ ਫਿਰਾਯੋ ।-93

322 ਅ

**ਰਾਗ ਗਉੜੀ ਕੀ ਵਾਰ ਭਗਤ ਵਸਚਲ ਕੀ ਸਲੋਕਾਂ ਨਾਲਿ**

325 ਅ

ਤ੍ਰਿਲੋਚਨ ਲੋਚਨ ਦਇਓ ਹਰਿ ਦਰਸਨ ਪਾਏ ।
ਸਧਨੇ ਕੀ ਰਛਾ ਕਰੀ ਗਉ ਬੈਲ ਕਰਾਏ ।
ਸੈਨ ਥਾਂਇ ਨਾਈ ਬਨੇ ਭੂਪਤਿ ਮੰਡਾਏ ।

326 ੳ
ਧੰਨੇ ਧੇਨ ਚਰਾਈਆ ਹਰਿ ਆ/ਪੇ ਆਏ ।
ਸਾਵਧਾਨ ਹਰਿਦੁਆਰਿ ਕਾ ਪੀਪੇ ਦਰਸਾਏ ।
ਸੂਰਦਾਸ ਨੇਤ੍ਰ ਦਏ ਹਰਿ ਦਰਸਨੁ ਪਾਏ ।
ਆਦਿ ਜੁਗਾਦੀ ਸੰਤ ਕੀ ਪ੍ਰਭ ਪੈਜ ਰਖਾਏ ।
ਇਹ ਕੁਸਲ ਦਾਸ ਭਿ ਤੁਮਰੋ ਕੀਟੁ ਹੈ ਰਾਖਹੁ ਹਰਿ ਰਾਇ ।-8

355 ੳ
ਰਾਗੁ ਤਿਲੰਗ ਵਾਰ ਭਗਤਾਵਲੀ ਕੀ

359 ੳ
ਪਉੜੀ । ਲੀਓ ਕਸੀਰਾ ਗੰਗ ਮਾਤ, ਭਬ ਭੁਜਾ ਕਢਾਏ ।
ਬਾਦਸਾਹ ਗੰਗਾ ਪਿਖੀ, ਜਬ ਚਾਮ ਉਠਾਏ ।
ਰਵਿਦਾਸੈ ਚਰਨੀ ਲਗੋ, ਬਾਦਸਾਹੁ ਜੁ ਆਏ ।
ਧੰਨੇ ਧੇਨ ਚਰਾਈਆ, ਕਰ ਦੂਧ ਪਿਲਾਏ ।
ਜਨ ਬੇਣੀ ਅਧਿਆਤਮੀ, ਆਤਮ ਲਿਵ ਲਾਏ ।
ਅਚਿੰਤ ਨਾਥ ਸਤਿਗੁਰੁ ਮਿਲੇ, ਹਰਿ ਦ੍ਰਿਸਟੀ ਆਏ ।
ਬਾਦਸਾਹ ਪਰ ਚਾਲਯੋ, ਸਧਨੇ ਤੇ ਆਏ ।
ਗਊ ਜਿ ਆਨੀ ਬਾਦਸਾਹ, ਕਰਿ ਬੈਲ ਦਿਖਾਏ ।-10

# ਕੀਰਤ ਸਿੰਘ, ਭਗਤਿ ਪ੍ਰੇਮਾਕਰਿ, 1826 ਈ.

ਭਗਤਿ ਪ੍ਰੇਮਾਕਰਿ ਜੱਸਾ ਸਿੰਘ/ਕੀਰਤ ਸਿੰਘ ਦੀ ਰਚਨਾ SRL-6509 ਸੀ। ਇਸ ਦੀ ਪੁਸ਼ਪਕਾ ਅਨੁਸਾਰ ਇਹ ਗ੍ਰੰਥ 1883/1826 ਈ. ਨੂੰ ਦੁਸਹਿਰੇ ਵਾਲੇ ਦਿਨ ਸੰਪੂਰਣ ਹੋਇਆ। ਕੀਰਤ/ਜੱਸਾ ਸਿੰਘ ਫਗਵਾੜਾ ਵਾਸੀ ਰਤਨ ਚੰਦ ਦਾ ਸਪੁੱਤਰ ਸੀ[1] । ਭਗਤਿ ਪ੍ਰੇਮਾਕਰਿ ਵਿਚ 24 ਭਗਤਾਂ ਬਾਰੇ ਲਿਖਿਆ ਮਿਲਦਾ ਹੈ ।

ਕੀਰਤ ਸਿੰਘ ਪਟਿਆਲੇ ਦੇ ਮਹਾਰਾਜਾ ਨਰਿੰਦਰ ਸਿੰਘ ਪਾਸ ਮੁਲਾਜ਼ਮ ਸੀ । ਇਸ ਨੇ **ਅਨੂਪ ਰਾਮਾਇਣ** (1917 ਬਿ.), **ਸਤਸੈਯਾ ਰਾਮਾਇਣ**, **ਭਾਗਵਤ ਦਸਮ ਸਕੰਦ**, **ਕੀਰਤ ਰਾਮਾਇਣ** (1917), **ਸਿੰਘਾਸਨ ਬਤੀਸੀ**(1924), ਆਦਿ ਰਚਨਾਵਾਂ ਕੀਤੀਆਂ[2] ।

**ਭਗਤਿ ਪ੍ਰੇਮਾਕਰਿ** ਦੀਆਂ ਹੱਥ ਲਿਖਤਾਂ SRL-780 (1896) ਤੋਂ ਇਲਾਵਾ (GNDU-702, CPL-2573, CPL-1928 (1919) ਹਨ ।

**ਭਗਤਿ ਪ੍ਰੇਮਾਕਰਿ** ਨਾਭਾ ਜੀ ਦੀ **ਭਗਤਮਾਲ** ਦੀ ਸਟੀਕ ਹੈ। ਇਸ ਵਿਚ ਧੰਨਾ ਭਗਤ ਬਾਰੇ ਇਹ ਸਾਮਗਰੀ ਮਿਲਦੀ ਹੈ ।

ਕੀਰਤ ਸਿੰਘ ਨੇ ਨਾਭਾ ਦਾਸ ਵਾਲੇ ਛੰਦ ਦੀ ਵਿਆਖਿਆ ਕਰਨ ਦੀ ਥਾਂ ਠਾਕੁਰ ਪੂਜਾ ਵਾਲੀ ਸਾਖੀ ਦੇ ਦਿੱਤੀ ਹੈ । ਇਸ ਨੇ ਮੂਲ ਪਾਠ ਵਿਚਲੀ ਸਾਖੀ ਸੰਖੇਪ ਵਿਚ ਅਖੀਰਲੇ ਦੋ ਬੰਦਾਂ ਵਿਚ ਦੱਸੀ ਹੈ । ਇਹ ਜ਼ਰੂਰ ਹੈ ਕਿ ਕੀਰਤ ਸਿੰਘ ਉੱਪਰ ਧੰਨਾ ਭਗਤ ਦਾ ਵੀ, ਹੋਰ ਭਗਤਾਂ ਦੇ ਨਾਲ-ਨਾਲ ਕਾਫ਼ੀ ਪ੍ਰਭਾਵ ਹੈ ।

## ਟਿੱਪਣੀਆਂ ਤੇ ਹਵਾਲੇ

1. ਸ. ਸ. ਅਸ਼ੋਕ **ਸਾਡਾ ਹੱਥ ਲਿਖਤ ਸਾਹਿਤ**, ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ, 1968, ਪੰਨੇ 144-45
2. **ਪੰਜਾਬੀ ਹੱਥ ਲਿਖਤਾਂ ਦੀ ਸੂਚੀ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1961, ਭਾਗ 1, ਪੰਨੇ 43, 47, 52, 119, 442

# ਪਾਠ

301 ੳ
ਸਾਖੀ ਸ੍ਰੀ ਧੰਨਾ ਜੀ ਕੀ ਟੀਕਾ । ਦੋਹਰਾ ।
ਸਰਤਾ ਤਟ ਨਿਤ ਪੂਜਾ ਬਿਪਰ ਤ੍ਰਿਲੋਚਨ ਨਾਮ।
ਤਹ ਹੀ ਧੰਨਾ ਜਾਇ ਕਰ ਬੱਛ ਚਰਾਵਤ ਗਾਮ ।–1
ਕੁੰਡਲੀਆ। ਤਬ ਇਕ ਦਿਨ ਧੰਨੇ ਨੇ ਕਹਯੋ ਬਿਨੈ ਸੁਨਹੁ ਦਿਜ ਮੋਹਿ।
ਬਿਲਮ ਨ ਮਾਨਹੁ ਜਾਨ ਸਿਸ ਹੌ ਜਾਚਤ ਹੌ ਤੋਹਿ ।
ਹੌ ਜਾਚਤ ਹੌ ਤੋਹਿ ਏਕ ਠਾਕੁਰ ਮੁਹਿ ਦੀਜੈ ।
ਸੇਵ ਕਰੌ ਅਤਿ ਪ੍ਰੀਤਿ ਦੇਇ ਆਯੋ ਸੋ ਲੀਜੈ ।
ਠਾਕੁਰ ਸੇਵਾ ਕਠਨ ਸੀਤ ਮੈ ਭੋਰ ਨ੍ਹਾਏ ਜਬ ।

301 ਅ
ਮਿਲੈ ਨ ਬਾਸੀ ਅ/ਸ ਕਸ ਪਦ ਤੂੰ ਪ੍ਰਾਨ ਤਜੈਂ ਤਬ ।–2
ਕਬਿਤ । ਨ੍ਹਾਊਂ ਭੋਰ ਬਾਗੀ ਨੈਕ ਸੀਤ ਹੂੰ ਨ ਮਾਗੀ ਮੌ ਕੌ,
ਦੈ ਕੈ ਹੂੰ ਅਹਾਰੀ ਪ੍ਰਭੈ ਪਾਛੈ ਦਾ ਸਧਾਰੀ ਹੈ ।
ਦਿਜ ਹੂੰ ਵਿਚਾਰੀ ਇਨ ਗਹਯੋ ਹਠ ਭਾਰੀ ਅਬ,
ਨੀਤ ਕਹੇ ਰਾਰੀ ਤੀਨੋ ਬਾਲ ਨ੍ਰਿਪ ਨਾਰੀ ਹੈ ।
ਸੁਨ ਰੇ ਗਵਾਰੀ ਤੋਹਿ ਰਹਯੋ ਕਹਿ ਬਾਰ ਬਾਰੀ,
ਠਾਕੁਰ ਕੀ ਸੇਵਾ ਤੈ ਤੋ ਹਾਸੀ ਕਰ ਡਾਰੀ ਹੈ ।
ਉਠਿ ਦੂਹ ਚਾਰੀ ਐਸੇ ਦੀਨੀ ਬਹੁ ਗਾਰੀ ਦਿਜ,
ਸੁਨਤ ਹੀ ਧੰਨਾ ਭੂਮ ਗਿਰਯੋ ਮੂਰਛਾਰੀ ਹੈ ।–3
ਦਿਜ ਹੂੰ ਕੀ ਬਾਨੀ ਮਾਨੋ ਕਾਂਨੀ ਹ੍ਵੈ ਲਾਗੀ ਹੈ,
ਸਿਸ ਗਿਰਯੋ ਬਿਲਖਾਨੀ ਤਿਹ ਦਸਨ ਬਖਾਨੀ ਹੈ ।
ਮਾਨ ਉਨਮਾਨੀ ਬਿਪ੍ਰ ਪ੍ਰਾਨ ਯਹਿ ਤਜਾਗਤ ਹੈ,
ਮੇਲਯੋ ਮੁਖ ਪਾਨੀ ਤੌਨ ਦੇਹ ਸਰਸਾਨੀ ਹੈ ।

ਪੁਨੈ ਕਰ ਗਯਾਨੀ ਤਿਹ ਕਾਨੀ ਲਾਗ ਕਹਯੋ ਟੇਰ,
ਦੈਹੋ ਤੁਝੈ ਸੋਊ ਜੋਊ ਤੁਝੈ ਮਨ ਭਾਂਨੀ ਹੈ ।
ਧੰਨੇ ਮਾਨ ਆਨੀ ਅਬ ਠਾਕੁਰ ਮਿਲੈਗੋ ਮੋਹਿ,
ਤਾਤਕਾਲ ਉਠਜੈ ਨੈਕੁ ਪੀਰ ਹੂੰ ਨ ਜਾਂਨੀ ਹੈ ।-4

302 ੳ

ਕੁੰਡਲੀਆ/ਘਰ ਤੇ ਆਨਹੁ ਸਭਨ ਕੌ ਗੁਰ ਜਨ ਠਾਕੁਰ ਔਰ ।
ਕਾਂਮ ਨ ਆਵੈ ਗੇਹ ਕੇ ਸੋ ਪਾਹਨ ਦੀਯੋ ਦੌਰ ।
ਸੋ ਪਾਹਨ ਦੀਓ ਦੌਰ ਭਯੋ ਹਰਖਤ ਬਾਲਕ ਤਬ।
ਸੇਵਾ ਸਭ ਸਮਝਾਇ ਚਲਯੋ ਦਿਜ ਨਿਜ ਗ੍ਰਹ ਕੋ ਜਬ ।
ਧੇਨ ਏਕ ਲੈ ਜਾਹੁ ਗਯੋ ਲੈ ਬੂਝ ਨਾਰਿ ਬਰ ।
ਠਗਯੋ ਜਾਟ ਕੋ ਬਾਲ ਭਏ ਦੰਪਤ ਅਨੰਦ ਘਰ ।-5
ਐਸੋ ਸੁਖ ਇਤ ਸੁਖੁ ਭਯੋ ਮ੍ਰਿਤਕ ਪ੍ਰਾਨ ਜਯੋ ਪਾਇ ।
ਸ੍ਵਾਂਤ ਬੂੰਦ ਚਾਤ੍ਰਕ ਮਿਲੈ ਸੂਰ ਜੀਤ ਰਨ ਆਇ ।
ਸੂਰ ਜੀਤ ਰਨ ਆਇ ਜੂਪ ਧਨ ਹਾਰ ਮਿਲੈ ਫਿਰ ।
ਸਾਧਨ ਬਿਨ ਸਿਧ ਪਾਇ ਭਯੋ ਜਰਾ ਤਨ ਸੁਤ ਹ੍ਵੈ ਹੈ ਘਰ ॥
ਦਾਰਿਦ੍ਰੀ ਕੌ ਮਿਲੈ ਕਲਪਤਰ ਸੁਖ ਹ੍ਵੈ ਜੈਸੋ ।
ਬਾਲਕ ਪਾਹਨ ਪਾਇ ਭਯੋ ਆਨੰਦ ਤਬ ਐਸੋ ।-6
ਰੋਟੀ ਸਾਗ ਸਹਤਿ ਧਰੀ ਪਾਹਨ ਕੌ ਨਾਵਾਇ।
ਕਰ ਪਰਦੋ ਫਿਰ ਦੇਖ ਸਿਸ ਕਛੂ ਨ ਠਾਕੁਰ ਖਾਇ ।
ਕਛੂ ਨ ਠਾਕੁਰ ਖਾਇ ਤਾਨ ਪਟ ਬਾਰੰਬਾਰੀ ।

302 ਅ

/ਛੀਜਤ ਨੈਕੁ ਨ ਟੂਕ ਜਬੈ ਵ੍ਹ ਦੇਖ ਉਘਾਰੀ ।
ਸੇਵ ਨ ਜਾਨਤ ਦਾਸ ਰੇਖ ਮਾਥੇ ਲਿਖ ਖੋਟੀ ।
ਰੂਖੀ ਜਾਨ ਨ ਖਾਤ ਕਿਧੌਂ ਘ੍ਰਿਤ ਬਿਨੁ ਯਹਿ ਰੋਟੀ ।-2
ਪੁਨ ਪ੍ਰੇਮਹਿ/ਤੈ ਗਯਾਨ ਭਯੋ ਬਿਨੈ ਕਰਤ ਹੇ ਦਿਆਲ ।
ਹਮਰੋ ਸਾਗੁ ਨ ਖਾਤ ਹੋ ਕਿਧੌਂ ਜਾਨ ਸਠ ਗ੍ਵਾਲ ।
ਕਿਧੌਂ ਜਾਨ ਸਠ ਗ੍ਵਾਲ ਭੀਲਨੀ ਨੀਚ ਨ ਜਾਨੀ ।
ਖਾਏ ਜੂਠੇ ਬੇਰ ਕੀਯੋ ਪਗ ਰਜ ਸੁਧ ਪਾਨੀ ।

ਨ੍ਰਿਪ ਕੈਰਵ ਸਭ ਛਾਡ ਲੀਨ ਦਾਸੀ ਸੁਤ ਕੇ ਗੁਨ ।
ਸਾਗੁ ਲੋਨ ਬਿਨੁ ਖਾਇ ਸੁਖਾਇ ਸੁਦਾਮੇ ਕੇ ਤੰਦੁਲ ਪੁਨਿ ।-8
ਕਬਿਤ । ਬਾਲਕ ਵਿਚਾਰੀ ਮਾਨੀ ਸੇਵ ਨ ਮੁਰਾਰੀ ਮੋਰੀ,
ਨੈਨਨਿ ਤੇ ਨੀਰ ਕੇ ਪ੍ਰਵਾਹਿ ਚਲੇ ਜਾਤ ਹੈ ।
ਹਰਿ ਜੂ ਕੀ ਸੇਵਾ ਜੋਗ ਸਿਪ ਦਾਨ ਮੋਰੇ ਗ੍ਰਿਹਿ,
ਇਨ ਕੌ ਤੌ ਖੀਰ ਖਾਂਡ ਭੋਗ ਹੂੰ ਸੁਹਾਤ ਹੈ ।
ਕੰਬਰ ਕੋ ਡਾਰ ਗਰ ਬਾਰ ਬਾਰਿ ਨਾਇ ਸੀਸ,
ਕੀਨੀ ਦਿਜ ਹਾਸੀ ਇਨ ਜਾਨੀ ਸਾਚ ਬਾਤ ਹੈ ।
ਹਾ ਹਾ ਹੌ ਅਭਾਗੀ ਪ੍ਰਭ ਭੋਜਨੁ ਨ ਖਾਯੋ ਮੋਰ,

303 ੳ
ਲਾਗ/ਤ ਗਿਲਾਨ ਤਨ ਰੋਵੈ ਬਿਲਲਾਤ ਹੈ ।-9
ਬਾਸਰ ਬਤੀਤ ਭਯੋ ਸੰਧਯਾ ਹੋਨ ਲਾਗੀ ਜਬ,
ਚਿਖਾ ਰਚ ਜਰਨੇ ਕੋ ਜ੍ਵਾਲਾ ਪ੍ਰਗਟਾਨੀ ਹੈ ।
ਆਏ ਕ੍ਰਿਪਾ ਧਾਮ ਮਤ ਦੁਸਟ ਨਰ ਨਿੰਦਾ ਕਰੈ,
ਠਾਕੁਰ ਕੌ ਲੇਤੇ ਜਰਯੋ ਜਾਦ ਅਗਯਾਨੀ ਹੈ ।
ਪਾਹਨ ਤੇ ਸਯਾਮ ਰੂਪ ਭਏ ਗਲਿ ਮੇ ਲਯੋ,
ਬਾਲ ਕੌਤਕ ਯਹਿ ਦੇਖ ਸੁਰ ਮਨ ਹਰਖਾਂਨੀ ਹੈ ।
ਜਬੈ ਮੁਸਕਾਤ ਮਾਨੋ ਚੰਦ੍ਰ ਕਿਰ ਛੂਟਤ ਹੈ,
ਨੈਨ ਸੈਨ ਕਰੈ ਆਤੀ ਬਰਖਾ ਸੁਹਾਨੀ ਹੈ ।-10

**ਕੁੰਡਲੀਆ**
ਲੀਨੀ ਰੋਟੀ ਹਾਥ ਪ੍ਰਭ ਖਾਵਤ ਸ੍ਵਾਦ ਬਖਾਨ ।
ਏਕ ਗ੍ਰਾਸ ਆਪਨ ਮੁਖਹਿ ਏਕ ਭਗਤ ਕੇ ਜਾਨ ।
ਏਕ ਭਗਤ ਕੇ ਜਾਨ ਪ੍ਰੇਮ ਮਯ, ਮਗਨ ਦਿਆਲਾ ।
ਨਿਰਤ ਕਰੈ ਜਨ ਸਾਥ ਬਜਾਵਹਿ ਦ੍ਵੈ ਕਰ ਤਾਲਾ ।
ਕਰਤ ਕ੍ਰਿਖੀ ਕੋ ਕਾਜ ਚਰਾਵਤ ਧੇਨ ਸੁ ਭੀਨੀ ।
ਛਾਡ ਭੋਗ ਰਲ ਖਾਤ ਟਹਲ ਤਾਂਕੀ ਪ੍ਰਭ ਲੀਨੀ ।-11

303 ਅ

ਛਪੈ ॥ ਕਰਤ ਭਗਤ ਕੀ ਸੇਵ ਗ/ਏ ਕੇਤਕ ਦਿਨ ਬੀਤੀ ।
ਗਯੋ ਹੁਤੋ ਪਰਦੇਸ ਵਹੀ ਦਿਜ ਆਇ ਸੁਨੀਤੀ ।
ਤਿਹ ਪਗ ਧੰਨਾ ਪਰਯੋ ਡਰਯੋ ਦਿਜ ਮਾਗੈ ਧੈਨਾ ।
ਤੁਮ ਕੀਨੋ ਉਪਕਾਰ ਕਹਾ ਬਰਨੋ ਸੁਖ ਚੈਨਾ ।
ਯਹ ਠਾਕਰ ਕੋ ਬਾਂਧੇ ਰਹਿਤ ਮੁਹਿ ਪ੍ਰਭ ਚਾਰਤ ਧੇਨ ਕੋ ।
ਸਭ ਕ੍ਰਿਖੀ ਕਾਜ ਆਪਹਿ ਕਰਤ ਹਰਖ ਬਜਾਵਤ ਬੇਨ ਕੋ ।-12
ਛਾਡ ਭੋਗ ਰਲਿ ਖਾਤ ਕਹਾ ਬਰਨੋ ਗੁਨ ਤਾ ਕੇ ।
ਗ੍ਰਹ ਸੇਵਕ ਲੈ ਦਾਮ ਤਊ ਨਹਿ ਅਸਿ ਸੁਖ ਵਾਕੇ ।
ਬਿਸਮ ਭਯੋ ਸੁਨ ਬਿਪ੍ਰ ਅਰਧ ਧਨ ਭਾਖਯੋ ਤੋਹੀ ।
ਕਾਜ ਕ੍ਰਿਖੀ ਤਹਿ ਲੀਨ ਦਰਸ ਦਿਖਰਾਵਹੁ ਮੋਹੀ ।
ਤਬ ਧੰਨੇ ਨੇ ਕਹਯੋ ਖਰੇ ਧੇਨ ਢਿਗ ਦੇਖ ਹਰਿ ।
ਨਹਿ ਦ੍ਰਿਸਟ ਪਰਤ ਨਿਕਟਹਿ ਗਏ ਦਿਜ ਪਕਰਾਯੋ ਪ੍ਰਭੂ ਕਰ ।-13
ਆਵਤ ਸਹੀ ਪ੍ਰਭ ਹਾਥ ਭਯੋ ਦਿਜ ਬਯਾਕੁਲ ਭਾਗੀ ।
ਦੈ ਪਾਹਨ ਛਲ ਕੀਯੋ ਤੋਹਿ ਕਰਿ ਦੋਸ ਮੁਰਾਗੀ ।

304 ੳ

ਮੋਹਿ ਜਾਤਿ ਅਭਿ/ਮਾਨ ਪ੍ਰੇਮ ਭਗਤੀ ਕਹਿ ਜਾਨੀ ।
ਪੁਨਿ ਧੰਨੇ ਕਰ ਜੋਰ ਪ੍ਰਭ ਪਰਿ ਬਿਨਤੀ ਠਾਨੀ ।
ਇਹ ਦਿਜ ਪ੍ਰਤਾਪ ਮੁਹਿ ਮਿਲੇ ਪ੍ਰਭ ਯਾਂ ਕੋ ਦਰਸਨ ਦੀਜੀਏ ।
ਸੁਨਿ ਮੁਸਕਾਂਨੇ ਦ੍ਰਸਨੁ ਦੀਯੋ ਹਰਖਯੋ ਦਿਜ ਹੀਯ ਭੀਜੀਏ ।-14
ਪ੍ਰਭ ਧੰਨੇ ਪ੍ਰਤਿ ਕਹਯੋ ਗੁਰੂ ਰਾਮਾਨੰਦ ਕੀਜੈ ।
ਜਾਇ ਸਿਖਯ ਤਿਹ ਭਯੋ ਗੇਹ ਆਯੋ ਸੁਖੁ ਲੀਜੈ ।
ਨਿਤ ਪ੍ਰਤਿ ਦਰਸਨੁ ਹੋਇ ਤਾਂਹਿ ਬਰਨੈ ਕਿਹ ਭਾਗਾ ।
ਘਰ ਆਏ ਤਿਹ ਸੰਤ ਜਿਵਾਏ ਅਤਿ ਅਨੁਰਾਗਾ ।
ਘਰ ਬੀਜ ਰਹਯੋ ਨਹਿ ਸਾਲ ਕੋ ਛੀਲਰ ਬੋਯੋ ਤਾਤ ਡਰ ।
ਜਮਯੋ ਸੁ/ਖੇਤ ਸਭ ਤੇ ਅਧਿਕ ਕਰਤ ਬਡਾਈ ਢਿਗਹ ਨਰ ।-15
ਭਗਤਿ ਪਿਤਾ ਸੁਨਿ ਬਾਤ ਖੇਤ ਦੇਖਨ ਕੋ ਧਾਯੋ ।
ਬਹੁ ਬਿਧਿ ਪਾਨਯੋ ਅਨੰ ਦੇਖ ਮਨ ਅਚਰਜ ਪਾਯੋ ।
ਪੁਨਿ ਧੰਨੇ ਪ੍ਰਤਿ ਪੂਛ ਕਹਾ ਤਵ ਕੀਨੀ ਸੇਵਾ ।

ਪ੍ਰੇਮ ਭਕਤ ਜੋ ਕਰੈ ਤਾਹਿ ਕਾਰਜ ਕਰ ਦੇਵਾ ।

**304 ਅ**

ਇਹ ਬਿਧਿ ਭਕਤੀ ਉਪਦੇਸ ਕਰ ਕੀਏ /ਭਗਤਿ ਨਰ ਨਾਰਿ ਸਭ ।
ਕੀਰਤ ਸਿੰਘ ਗੁਨ ਧੰਨੇ ਕਹੇ ਦੇਹੁ ਚਰਨ ਰਜ ਸੰਤ ਪ੍ਰਭ ।-16/84

# ਸੈਣ ਸਾਗਰ ਗ੍ਰੰਥ

**ਸੈਣ ਸਾਗਰ ਗ੍ਰੰਥ** ਸ੍ਰੀ ਸੈਣ ਦੁਆਰਾ ਪ੍ਰਤਾਬਪੁਰਾ, ਜਲੰਧਰ ਵਿਚ ਹੈ। ਇਸ ਦਾ ਇਕ ਭਾਗ **ਸ੍ਰੀ ਸੈਣ ਜੀਵਨ ਰਤਨਾਵਲੀ** ਸਿਰਲੇਖ ਹੇਠ ਡਾ. ਨਿਰਭੈ ਸਿੰਘ ਨੇ ਸੰਪਾਦਤ ਕਰ ਕੇ 1982 ਵਿਚ ਛਾਪਿਆ ਹੈ। ਇਸ ਰਚਨਾ ਨੂੰ ਉਨ੍ਹਾਂ ਨੇ ਲਫ਼ਜ਼ਾਂ ਦੀ ਬਣਤਰ, ਲਿਖਾਈ, ਕਾਗਜ਼ ਦੀ ਦਸ਼ਾ ਤੋਂ 17-18ਵੀਂ ਸਦੀ ਦੀ ਰਚਨਾ ਮੰਨਿਆ ਹੈ[1]। ਹਥਲੀ ਪੁਸਤਕ ਵਿਚ ਪਰਚੀ ਸ੍ਰੀ ਸੈਣ ਜੀ (1, 2), ਜਨਮ ਸਾਖੀ ਸ੍ਰੀ ਸੈਣ ਜੀ (13 ਸਾਖੀਆਂ), 4 ਤੋਂ 13 ਤੱਕ ਹੋਰ ਫੁਟਕਲ ਸਾਖੀਆਂ, ਸ੍ਰੀ ਸੈਣ ਭਗਤਾਵਲੀ ਤੇ ਸ੍ਰੀ ਸੈਣ ਆਰਤੀ ਸ਼ਾਮਿਲ ਕੀਤੀਆਂ ਹਨ। ਜਨਮ ਸਾਖੀ ਵਾਰਤਕ ਵਿਚ ਹੈ। ਬੰਦਰਕੋਟ ਤੇ ਉਜੈਨ ਦੀਆਂ ਸਾਖੀਆਂ ਵੀ ਵਾਰਤਕ ਵਿਚ ਹਨ। ਬਾਕੀ ਸਾਖੀਆਂ ਕਵਿਤਾ ਵਿਚ ਹਨ।

ਜਨਮ ਸਾਖੀ ਦੇ ਅਖੀਰ ਵਿਚ ਹਿੰਦਸਿਆਂ ਵਿਚ 1494 ਬਿ. (1437 ਈ.) ਲਿਖਿਆ ਹੈ[2]। ਇਹ ਸੰਮਤ ਸੈਣ ਜੀ ਦੇ ਦੇਹਾਂਤ ਦੇ ਸੰਮਤ 1490/1433 ਤੋਂ ਵੱਖਰੀ ਹੈ। ਰਚਨਾ ਕਾਲ ਬਾਰੇ ਹੋਰ ਵੇਰਵਾ ਨਹੀਂ ਮਿਲਦਾ।

ਇਸ ਰਚਨਾ ਦੀ ਵਾਰਤਕ ਤੇ ਕਵਿਤਾ ਦਾ **ਮਾਲਵਾ ਰੱਟਨ ਸਾਖੀ ਪੋਥੀ** (ਵਾਰਤਕ) ਤੇ **ਗੁਰਬਿਲਾਸ ਪਾ. 6** ਨਾਲ ਅੰਕੜਾ ਵਿਗਿਆਨ ਪੱਖੋਂ ਤੁਲਨਾਤਮਕ ਅਧਿਐਨ ਤੋਂ ਪਤਾ ਲਗਦਾ ਹੈ ਕਿ ਇਹ ਰਚਨਾ ਉਨ੍ਹਾਂ ਦੋਹਾਂ ਦੀ ਸਮਕਾਲੀ ਹੈ[3]। ਇਸ ਤਹਿਤ ਇਹ ਰਚਨਾ, ਮੌਜੂਦਾ ਰੂਪ ਵਿਚ, ਮਹਾਰਾਜਾ ਰਣਜੀਤ ਸਿੰਘ ਕਾਲ ਦੇ ਆਖਰੀ ਸਮੇਂ ਦੀ ਰਚਨਾ ਮਾਲੂਮ ਹੁੰਦੀ ਹੈ।

ਇਸ ਰਚਨਾ ਵਿਚ ਸੈਣ ਭਗਤ ਦੀ ਜਨਮ ਸਾਖੀ, ਹੋਰ ਸਾਖੀਆਂ ਤੇ ਸ਼ਬਦ ਦਰਜ ਹਨ। ਇਸ ਦਾ ਮੁੱਖ ਮੰਤਵ ਭਗਤ ਸੈਣ ਦੀ ਸ਼ਖ਼ਸੀਅਤ ਦਾ ਪ੍ਰਭਾਵ ਦਰਸਾਉਣਾ ਅਤੇ ਉਨ੍ਹਾਂ ਦੀ ਵਿਚਾਰਧਾਰਾ ਦਾ ਪ੍ਰਸਾਰਣ ਕਰਨਾ ਹੈ। ਧੰਨਾ ਭਗਤ ਬਾਰੇ ਇਸ ਦੀਆਂ ਜਨਮ ਸਾਖੀ ਸ੍ਰੀ ਸੈਣ ਜੀ, ਸ੍ਰੀ ਸੈਣ ਸਾਖੀ, ਸਾਖੀ ਸ੍ਰੀ ਸੈਣ ਨਾਰਾਇਣ ਜੀ, ਸਾਖੀ ਪਰਮੇਸ਼ਰਿ ਵਾਕ ਸ੍ਰੀ

ਸੈਣ ਸੁ, ਸ੍ਰੀ ਸੈਣ ਭਗਤਾਵਲੀ ਵਿਚੋਂ ਜਾਣਕਾਰੀ ਹਾਸਿਲ ਹੁੰਦੀ ਹੈ।

ਭਗਤ ਸੈਣ ਦੀ ਕਾਸ਼ੀ ਯਾਤਰਾ ਸਮੇਂ ਉਨ੍ਹਾਂ ਦਾ ਮੇਲ ਧੰਨੇ ਜੱਟ ਤੇ ਤ੍ਰਿਲੋਚਨ ਨਾਲ ਹੋਇਆ। ਉਨ੍ਹਾਂ ਨਾਲ, ਜਗਨ ਨਾਥ ਜਾਣ ਸਮੇਂ ਸੈਣ ਪਹਿਲਾਂ ਗੋਕਲ ਗਏ। ਰਸਤੇ ਵਿਚ ਇਨ੍ਹਾਂ ਤਿੰਨਾਂ–ਧੰਨੇ ਸੈਣ ਤੇ ਤ੍ਰਿਲੋਚਨ ਦੀ ਸਿੱਖੀ ਬਹੁਤ ਹੋਈ। ਇਹ ਨਾਮਦੇਵ ਨੂੰ ਮਿਲੇ। ਇਸ ਸਮੇਂ ਉਸ ਨੇ ਕਈ ਸ਼ਬਦ ਸੁਣਾਏ। ਨਾਮਦੇਵ ਤੇ ਧੰਨੇ ਦੇ ਆਖਣ 'ਤੇ ਸੈਣ ਨੇ ਵੀ ਸ਼ਬਦ ਸੁਣਾਏ। ਸੈਣ ਤੇ ਨਾਮਦੇਵ ਦੇ ਕਹਿਣ 'ਤੇ ਤ੍ਰਿਲੋਚਨ ਨੇ ਧੰਨੇ ਦਾ ਸ਼ਬਦ ਸੁਣਾਇਆ ਧਨਾਸਰੀ ਰਾਗ ਵਿਚ। ਇਸ ਸ਼ਬਦ ਵਿਚ ਧੰਨੇ ਰਾਹੀਂ ਤ੍ਰਿਲੋਚਨ ਬ੍ਰਾਹਮਣ ਤੋਂ ਠਾਕਰ ਲੈਣਾ, ਉਸ ਦੀ ਸਾਧਨਾ ਕਰਨਾ, ਪ੍ਰਭੂ ਦਾ ਦਰਸ਼ਨ ਦੇਣਾ, ਤ੍ਰਿਲੋਚਨ ਨੂੰ ਧੰਨੇ ਨੇ ਪ੍ਰਭੂ ਦਰਸ਼ਨ ਕਰਾਉਣਾ ਸ਼ਾਮਿਲ ਹਨ[4]। ਬਾਅਦ ਵਿਚ ਗੋਕਲ, ਜਗਨਨਾਥ ਦਾ ਯਾਤਰਾ ਤੋਂ ਬਾਅਦ ਧੰਨਾ, ਤ੍ਰਿਲੋਚਨ, ਨਾਮਦੇਵ, ਸੈਣ, ਆਦਿ ਨੇ ਬੀਠੁਲ ਦੇ ਦਰਸ਼ਨ ਵੀ ਕੀਤੇ। ਕਾਸ਼ੀ ਵਾਪਸ ਜਾਣ ਸਮੇਂ ਸ੍ਰੀਨਗਰ ਆਏ। ਇਥੇ ਸਧਨੇ ਨੇ ਸੰਤਾਂ ਦੇ ਆਖਣ 'ਤੇ ਸ਼ਬਦ ਸੁਣਾਇਆ ਜਿਸ ਵਿਚ ਧੰਨੇ ਦੇ ਬਿਨਾਂ ਬੀਜ ਖੇਤ ਉਗਾਉਣ ਦਾ ਉਲੇਖ ਹੈ[5]।

ਸੈਣ ਜੀ ਦੇ ਦੇਹਾਂਤ ਸਮੇਂ ਧੰਨਾ ਜੱਟ ਵੀ ਹਾਜ਼ਰ ਸਨ। ਇਨ੍ਹਾਂ ਨੇ ਸਧਨਾ, ਤ੍ਰਿਲੋਚਨ, ਨਾਮਦੇਵ, ਰਵਿਦਾਸ ਸਮੇਤ, ਉਨ੍ਹਾਂ ਦੇ ਉੱਤਰ ਅਧਿਕਾਰੀ ਨਈ ਜੀ ਨੂੰ ਤਿਲਕ ਦਿੱਤਾ[6]।

ਸਾਖੀ ਸ੍ਰੀ ਸੈਣ ਨਾਰਾਇਣ ਜੀ ਵਿਚ ਦੱਸਿਆ ਗਿਆ ਹੈ ਕਿ ਪਰਮਸੱਤਾ ਨੇ ਹੋਰ ਸੰਤਾਂ ਵਾਂਗ ਧੰਨੇ ਦੇ ਵੀ ਕਾਰਜ ਸਵਾਰੇ ਹਨ[7]।

ਸਾਖੀ ਪਰਮੇਸੁਰਿ ਵਾਕ ਸ੍ਰੀ ਸੈਣ ਸੁ ਵਿਚ ਧੰਨੇ ਦੇ ਉਪੰਗੀ ਗਾਉਣ, ਨਾਮਦੇਵ ਦੀ ਨਾਚ ਭਗਤੀ, ਕਬੀਰ ਦੇ ਤੂਰ ਵਜਾਉਣ, ਆਦਿ ਦਾ ਉਲੇਖ ਹੈ[8]।

ਸ੍ਰੀ ਸੈਣ ਭਗਤਾਵਲੀ ਵਿਚ ਨਾਮਦੇਵ, ਪੀਪਾ, ਅਨੰਤ ਦਾਸ, ਰਵਿਦਾਸ, ਧੰਨਾ, ਕਬੀਰ, ਤ੍ਰਿਲੋਚਨ, ਆਦਿ ਭਗਤਾਂ ਸੰਬੰਧੀ ਸੰਖੇਪ ਕਥਾ ਜੁਗਤ ਉਕਤੀਆਂ ਦਿੱਤੀਆਂ ਹੋਈਆਂ ਹਨ। ਧੰਨਾ ਭਗਤ ਸੰਬੰਧੀ ਆਖਿਆ ਗਿਆ ਹੈ ਕਿ ਉਨ੍ਹਾਂ ਨੇ ਐਸੀ ਭਗਤੀ ਦੀ ਕਮਾਈ ਕੀਤੀ ਕਿ ਪਰਮਾਤਮਾ ਨੇ ਉਨ੍ਹਾਂ ਦੇ ਵੱਛੇ ਮੋੜੇ, ਗਊ ਚਾਰੀ, ਠਾਕੁਰ ਨੇ ਰੋਟੀ ਖਾਧੀ ਤੇ ਲੱਸੀ ਪੀਤੀ। ਉਨ੍ਹਾਂ ਦੇ ਖੇਤ ਨੇ ਬਿਨ ਬੀਜ ਪਾਏ ਹੀ ਫਸਲ ਦੇ ਦਿੱਤੀ[9]।

ਇਉਂ, ਹੋਰ ਕਈ ਭਗਤਾਂ ਵਾਂਗ ਧੰਨਾ ਜੱਟ ਨੂੰ ਵੀ ਸੈਣ ਜੀ ਦਾ

ਸਮਕਾਲੀ ਵੱਸਿਆ ਗਿਆ ਹੈ। ਸੈਣ ਜੀ ਵੀ ਸ਼ਖ਼ਸੀਅਤ ਦੇ ਪ੍ਰਸਾਰ ਲਈ ਹੋਰ ਭਗਤਾਂ ਤੋਂ ਇਲਾਵਾ ਧੰਨਾ ਭਗਤ ਦੀ ਸ਼ਖ਼ਸੀਅਤ ਤੋਂ ਸਹਾਇਤਾ ਲਈ ਗਈ ਹੈ। ਇਸ ਮੰਤਵ ਦੀ ਪੂਰਤੀ ਕੀਤੀ ਗਈ ਹੈ ਕਿ ਸੈਣ ਜੀ ਹੋਰ ਭਗਤਾਂ ਦੇ ਸਾਥੀ ਤੇ ਸਮਕਾਲੀ ਹੁੰਦੇ ਹੋਏ ਵੀ ਉਨ੍ਹਾਂ ਵਾਂਗ ਹੀ ਮਹੱਤਾ ਰੱਖਦੇ ਸਨ।

## ਟਿੱਪਣੀਆਂ ਤੇ ਹਵਾਲੇ

1. ਸ੍ਰੀ ਸੈਣ ਜੀਵਨ ਰਤਨਾਵਲੀ, ਭਗਤ ਸੈਣ ਸਭਾ, ਪਟਿਆਲਾ, 1982, ਪੰਨਾ 6
2. ਉਹੀ, ਪੰਨਾ 56
3. ਵੇਖੋ, ਭਗਤ ਨਾਮਦੇਵ : ਜੀਵਨੀ ਤੇ ਸ੍ਰੋਤ ਅਧਿਐਨ, (ਸੰਪਾ. ਡਾ. ਰਾਏ ਜਸਬੀਰ ਸਿੰਘ)
4. ਸ੍ਰੀ ਸੈਣ ਜੀਵਨ ਰਤਨਾਵਲੀ, ਪੰਨੇ 42-49
5. ਉਹੀ, ਪੰਨੇ 51-53
6. ਉਹੀ, ਪੰਨੇ 54-56
7. ਉਹੀ, ਪੰਨਾ 111
8. ਉਹੀ, ਪੰਨਾ 155
9. ਉਹੀ, ਪੰਨਾ 173

# ਪਾਠ
# ਸਾਖੀ ਸੈਣਿ ਕੇ ਕਾਸੀ ਜਾਣੇ ਕੀ

ਤਬ ਸੈਣਿ ਕੀ ਸਿਖੀ ਬਹੁਤੁ ਹੋਇ ਗਈ ॥ ਤਬ ਸੈਣਿ ਕੇ ਦੌਲਤ ਬਹੁਤੁ ਚੜਨਿ ਲਾਗੀ॥ ਤਬ ਸੈਣਿ ਬਹੁਤੁ ਗਰਕਾ ਅਬੁ ਦੌਲਿਤ ਵਿਚ ਹੋਇ ਗੇਆ॥ ਤਬ ਸੈਣੁ ਰਾਜਾ ਸੋ ਕਹੇ ਦੌਲਿਤ ਜੋ ਹੈ ਛਿਮਾਹੀ ਚਾਕਰਾ ਕੋ ਦੇਵਿ ਦੇਹੋ॥ ਤਬ ਰਾਜਾ ਦੇਵੇ ਨਹੀ ਕਹੇ ਇਹੁ ਧਨੁ ਪੂਜਾ ਕਾ ਹੇ ॥ ਤਬ ਸੈਣਿ ਕਹੇ ਰਾਜਾ ਏਹੁ ਤੇਰਾ ਹੀ ਹੈ॥ ਤਬ ਰਾਜਾ ਲੇਵੈ ਨਹੀ ਅਰੁ ਸੈਣੁ ਦੇਵੈ॥ ਤਬ ਸੈਣਿ ਬੀਚਾਰੁ ਕੀਤੀ ਭਾਈ ਰਾਜਾ ਅੰਗੀਕਾਰੁ ਕਰਦਾ ਨਹੀ॥ ਤਬ ਸੈਣਿ ਕਹਾ ਭਾਈ ਏਹੁ ਕਿਤ ਅਰਥ ਲਾਈਐ॥ ਤਬ ਸੈਣਿ ਕਹਾ ਜਗੁ ਕਰ ਦੇਵਹੁ ॥ ਤਬ ਸਾਧਾ ਨੂ ਛਕਾਈਐ ਅਰੁ ਉਡਾਈਐ॥ ਤਬ ਨਖੁਟੇ ਨਹੀ ਤੇ ਸੈਣੁ ਬਹੁਤ ਉਡਾਵੈ ॥ ਅਰੁ ਹੋਰੁ ਆਇ ਚੜੈ ਭੰਡਾਰੁ ਭਰਆ ਹੀ ਰਹੈ॥ ਤਬ ਸੈਣਿ ਕਾ ਦਿਲੁ ਬਹੁਤੁ ਕਾਹਲਿ ਭੈਆ॥ ਤਬ ਸੈਣਿ ਦਿਲ ਵਿਚ ਵੀਚਾਰ ਕੀਤੀ॥ ਭਾਈ ਇਨ ਦੌਲਿਤ ਮੈਨੂ ਖੁਆਰੁ ਕੀਤਾ ॥ ਤਬ ਸੈਣਿ ਰਾਜੇ ਕੋ ਕਹੇਆ ਮੇਰਾ ਮਨੁ ਉਦਾਸਿ ਭੈਆ ਹੈ॥ ਤਬ ਰਾਜਾ ਬੋਲਿਆ ਸੈਣਿ ਜੀ ਕਿਤ ਕਰਉ ਉਦਾਸਿ ਭੈਆ ਹੈ ਸੋ ਮੈਨੂ ਕਹੁ ॥ ਤਬ ਸੈਣੁ ਬੋਲਿਆ ਸੁਣ ਰਾਜਾ ਏਹੁ ਜੋ ਮਾਇਆ ਪ੍ਰਮੇਸੁਰ ਕੀ ਹੈ॥ ਸੋ ਬਡੇ ਤੇ ਬਡਾ ਬੰਧਨ ਹੈ ॥ ਤੇ ਅਸਾ ਭਗਤਿ ਕਰਨੀ ਹੋਈ ॥ ਇਹਿ ਮਾਇਆ ਕਰਨ ਨਹੀ ਦੇਦੀ॥ ਇਤ ਕਰਕੇ ਉਦਾਸੁ ਹੋਇ ਗੈਆ ਹੈ ॥ ਤਬ ਰਾਜੇ ਨੇ ਕਹਾ ਜੀ ਸਾਧਿ ਸੰਗਤ ਛਕਦੀ ਛਕਾਵੇਦੀ ਹੈ ॥ ਤਬ ਸੈਣਿ ਕਹਾ ਜੀ ਅਸੀ ਤਾ ਗਲਤਾਨ ਭੈਇ ਹਾਹਾ॥ ਸਾਡੀ ਬੁਧਿ ਵਿਚ ਫਰਕ ਪੈਦਾ ਜਾਦਾ ਹੈ ॥ ਤਬ ਰਾਜਾ ਬਹੁਤੁ ਭਿਲਾੜਾ ਪਾਇ ਰਹਿਆ ਸੈਣੁ ਉਦਾਸਿ ਭੈਆ॥ ਤਬ ਰਾਜਾ ਬੋਲਿਆ ਜੀ ਸਾਨੂ ਕੁਸੁ ਕਹੁ ॥ ਤਬ ਸੈਣਿ ਕਾ ਜਪੁ ਦਸੇਆ ਅਜਪਾ ਜਪੁ ਜੇੜਾ ਸੈਣਿ ਸਾਗਰ ਵਿਚਿ ਹੈ॥ ਅਰੁ ਆਰਤੀ ਭੀ ਦਸੀ ਗੁਰਮੰਤਰ ਭੀ ਦਸਆ॥ ਤਬ ਸੈਣਿ ਕਹਿਆ ਅਜਪਾ ਜਪੁ ਹਰਿ ਸੈਣਿ ਜਪਣਾ ॥ ਓਅੰਕਾਰ ਕਾ ਧੇਆਨੁ ਧਰ ਕੇ ॥ ਅਰੁ ਸੈਣੁ ਵਿਦਿਆ ਭੈਆ ਕਾਸੀ ਕੋ ॥ ਤਬ ਦੋਇ

ਸੈਇ ਸਲੋਕੁ ਦਸ ਕੈ ॥ ਤਬ ਰਾਜਾ ਬੀਸ ਕੋਸਿ ਨਾਲ ਗੈਆ ॥ ਚਰਨ ਬੰਧਨਾ ਕਰ ਕੈ ਮੁੜਆ॥ ਤਬ ਸੈਨਿ ਸਿਧਾਰੇ ਕਾਸੀ ਪੁਰੀ ਕੋ ॥ ਤਬ ਸੈਨਿ ਕੇ ਸਿਖਿ ਭੀ ਮੁੜੇ॥ ਤਬ ਸੈਨਿ ਪਾਸਿ ਫੇਰਿ ਰਾਜਾ ਆਇਆ ॥ ਆਇ ਕਰ ਕਹਾ ਸੈਣੇ ਜੀ ਅਬ ਦਰਸਨੁ ਕਦਿ ਹੋਵੇਗਾ॥ ਮੈਨੂ ਦਸੁ ਜੀ॥ ਤਬ ਸੈਨਿ ਨੇ ਕਹਾ ਦਸਵਾ ਪਾਤਸਾਹ ਗੁਰੂ ਹੋਵੈਗਾ॥ ਗੁਰੂ ਗੋਬਿੰਦ ਅਵਤਾਰੁ ਧਾਰੇਗੇ ॥ ਤਬ ਸਾਹਬ ਸਿੰਘ ਕਾ ਜਾਮਾ ਧਾਰਾਗੇ ਨਾਈ ਕਾ॥ ਤਬ ਦੀਦਾਰੁ ਦੇਵਾਗੇ ॥ ਤਬ ਰਾਜਾ ਮੁੜਿ ਕੇ ਘਰ ਨੂ ਆਇਆ ॥ ਤਬ ਸੈਨਿ ਜਿਥੇ ਜਾ ਰਹੇ ਤਿਥੇ ਸਿਖ ਨਾਈ ਹੋਵਨ ॥ ਤਬ ਸੈਨਿ ਕਾਸੀ ਪਹੁਤਾ ਰਾਹਿ ਮੈ ਬਹੁਤੁ ਸਿਖੀ ਹੋਈ ॥ ਅਰੁ ਚਾਰ ਮਾਸ ਰਾਹਿ ਮੈ ਲਾਗੇ ॥ ਤਬ ਸੈਨਿ ਕਾਸੀ ਪਹੁਤਾ॥ ਤਬ ਕਬੀਰ ਚੌਰੇ ਮੈ ਡ਼ੇਰਾ ਕੀਤਾ ॥ ਤਬ ਸੈਨਿ ਕੇ ਨਾਈ ਸਿਖ ਬਹੁਤੁ ਹੋਇ ॥ ਤਬ ਸੈਣੁ ਕਬੀਰ ਚੌਰੈ ਮੈ ਰਹੇਆ ਅਰੁ ਕਾਸੀ ਪ੍ਰਸੀ॥ ਤਬ ਸਿਵ ਕਾ ਦਰਸਨੁ ਕੀਆ ॥ ਅਰੁ ਅਨਪੂਰਨਾਂ ਕਾ ਦਰਸਨ ਕੀਆ ਪਰ ਦਛਨਾ ਕੀਤੀ ॥ ਤਬ ਨਾਈ ਸਿਖ ਕਾਸੀ ਕੇ ਹੋਇ ॥ ਗੇਆਨੁ ਧੇਆਨੁ ਦ੍ਰਿੜਾਇਆ ਗੁਰਮੰਤ੍ਰ ਦੀਆ॥ ਤਬ ਬਾਬਾ ਜਿੰਦਾ ਕੀ ਗੋਸਟ ਭਈ॥ ਪੂਰਨੁ ਪੁਰਖ ਮਿਲਿਆ॥ ਅਲਖਿ ਨਿਰੰਝਨਿ ਕਾ ਜਾਪੁ ਕੀਆ ॥ ਤਬ ਸੈਣੁ ਗਇਆ ਨੁ ਗੇਇਆ॥ ਦੋ ਮਾਸਿ ਕਾ ਰਹੁ ਪਾਇਆ॥ ਫੇਰਿ ਗਇਆ ਜਾਇ ਪਿੰਡੁ ਭਰਾਇਆ ॥ ਗਇਆ ਪ੍ਰਸੀ ਫਿਰ ਕਾਸੀ ਮੈ ਡੇਰਾ ਕੀਆ ॥ ਤਬ ਸਾਧਿ ਸੰਗਤਿ ਕੀ ਸੇਵਾ ਕਰੀ ਅਰੁ ਸੇਵਿਕ ਬਹੁਤੁ ਹੋਇ ॥ ਅਰੁ ਦੈਆ ਧਰਮ ਬਹੁਤੁ ਦ੍ਰਿੜਾਇਆ॥ ਅਰੁ ਕਥਾ ਕੀਰਤ ਬਹੁਤੁ ਕਰੈ॥ ਅਰੁ ਸਿਖੁ ਸੰਤ ਜੇੜਾ ਮਿਲੇ ਤਿਸ ਨੂ ਦੇਆ ਧਰਮੁ ਦਿੜਾਵੈ ਹੇਰਿ ਕੀ ਭਗਤ ਦਸੇ॥ ਤਬ ਰਾਜਾ ਨੇ ਕਹਾ ਮੁਕੰਦਰਾਉ ਨੂ ਸਾਨੂ ਜਨਮ ਪਤ੍ਰੀ ਸ੍ਰੀ ਸੈਨਿ ਕੀ ਦਸੁ॥ ਤਬ ਮੁਕੰਦਰਾਉ ਨੇ ਦਸੀ ॥ ਤਬ ਰਾਜੇ ਕੋਲੂ ਬ੍ਰਾਹਮਣ ਤੋ ਲਿਖਿਵਾਈ॥ ਤਬ ਸੈਨਿ ਕਾ ਦੇਸੁ ਭੀ ਵਸਆ ॥ ਅਵਾਦਾਨੀ ਭੀ ਹੋਈ ॥ ਤਬ ਸੈਨਿ ਕੀ ਮਾਤਾ ਪਿਤਾ ਮੁਕੰਦਰਾਉ ਅਰੁ ਸੈਨਿ ਕੀ ਵਹੁਟੀ ਸਾਹਾਬਿ ਦੇਵੀ ਤੇ ਪੁਤਰ ਨਈ ਅਪਨੇ ਦੇਸਿ ਆਇਆ॥ ਅਰੁ ਸੈਣੁ ਕਾਸੀ ਰਹਿਆ ॥ ਅਰੁ ਸਿਖ ਕਾਸੀ ਦੇਸ ਕੇ ਬਹੁਤੁ ਹੋਇ॥ ਤਬ ਸੈਣੁ ਕਾਸੀ ਮੈ ਰਹਿਆ ਕਰੇ॥ ਇਸਨਾਨੁ ਗੰਗਾ ਜੀ ਕਾ ਕਰੈ॥ ਤਬ ਧਨੇ ਭਗਤਿ ਕਾ ਦੀਦਾਰੁ ਹੋਇਆ॥ ਤ੍ਰਿਲੋਚਿਨ ਕਾ ਦੀਦਾਰੁ ਹੋਇਆ ॥ ਤਬ ਧਨੇ ਕਹੇਆ ਸੈਨਿ ਜਗਨ ਨਾਥਿ ਚਲੋ ॥ ਤਬ ਸੈਣੁ ਤੁਰਿ ਪੈਆ ॥ ਸੈਨਿ ਨੇ ਕਹੇਆ ਪੈਹਲਾ ਗੋਕਲ ਪਰਸੋ॥ ਜਗਨ ਨਾਥਿ ਤੁਰਕ ਰਾਹਿ ਵਿਚ ਘਾਤੁ ਕਰਦੇ ਹੈਨਿ ॥ ਅਤੇ ਰਾਹੋ ਨਹੀ

ਚਲਦਾ ਪੈਹਿਲੇ ਗੋਕਲ ਪ੍ਰਸੋ ॥ ਧਨਾ ਸੈਣਿ ਤ੍ਰਿਲੋਚਨ ਗੋਕਲ ਨੂ ਤੁਰੇ ॥ ਜਿਥੇ ਜਾਹਨ ਤਿਥੇ ਸਾਧਿ ਸੰਗਤਿ ਦਰਸਨ ਨੂ ਆਵੇਨ ॥ ਤਬ ਸੈਣਿ ਕੇ ਨਾਈ ਸਿਖ ਹੋਵਿਨ ॥ ਧਨਾ ਤ੍ਰਿਲੋਚਨੁ ਭਗਤਿ ਦ੍ਰਿੜਾਵੈਹਿ ਹਰਿ ਕੀ ॥ ਪ੍ਰੇਮਿ ਸੋ ਪ੍ਰੀਤ ਕਰਨ ਅਰੁ ਸਿਖਾ ਨੂ ਸਿਖੀ ਦ੍ਰਿੜਾਵਨ॥ ਅਰੁ ਆਰਤੀ ਦਸਨ ਅਰੁ ਗੁਰਮੰਤ੍ਰ ਦਸਨ ॥ ਸਚਿ ਨਾਮ ਜੋ ਰਾਮਾਨੰਦੁ ਦ੍ਰਿੜਾਵੈਦਾ ਸੀ॥ ਸੋਈ ਮੰਤ੍ਰ ਦ੍ਰਿੜਾਵੈਨਿ॥ ਤਬ ਫੇਰਿ ਆਗੇ ਤੁਰੇਨਿ॥ ਤਬ ਸਿਖ ਨਾਲਿ ਭੀ ਤੁਰਨ ਬਹੁਤੁ ॥ ਅਰੁ ਸੰਗਤਿ ਬਹੁਤੁ ਇਕਠੀ ਹੋਵੈ ॥ ਤਬ ਤ੍ਰਿਲੋਚਨ ਕਹਿਆ ਧਨਾ ਜੀ ਸੰਗੁ ਬਹੁਤੁ ਇਕਠਾ ਹੋਇਆ ਹੈ ॥ ਤਬ ਧਨੇ ਕਹੇਆ ਤੇ ਸੈਣਿ ਕਹਿਆ ਤ੍ਰਿਲੋਚਨ ਜੀ ॥ ਸੰਗ ਕਾ ਵਾਲੀ ਭੀ ਨਾਲਿ ਹੀ ਹੈ॥ ਤਬ ਤ੍ਰਿਲੋਚਨ ਕਹੇਆ ਨਾਲ ਹੈ ਤਾ ਸਾਨੂ ਕੀ ਫਿਕਰੁ ਹੈ ॥ ਤਬ ਚਾਰ ਸੈਇ ਸੰਗੁ ਇਕਠਾ ਹੋਇਆ। ਜਿਥੇ ਜਾਇ ਉਤ੍ਰਿਨਿ ਤਿਥੇ ਸੰਗਤਿ ਆਇ ਮਿਲੇ ਸਾਧਿ ਮਿਲਿਨ ॥ ਤਬ ਧਨੇ ਤ੍ਰਿਲੋਚਨ ਸੈਣਿ ਕੀ ਸਿਖੀ ਬਹੁਤੁ ਹੋਵੈ॥ ਤਬ ਨਾਮਦੇਵਿ ਕਾ ਦਰਸਨੁ ਹੋਇਆ ॥ ਤਬ ਨਾਮਦੇਵ ਬਹੁਤੁ ਸਬਦ ਉਚਾਰੇ॥

## (ਸ੍ਰੀ ਨਾਮਦੇਵ?)

ਲੋਭੁ ਲਹਿਰਿ ਅਨ ਹੀ ਝੁਰੁ ਬਾਜੈ॥
ਕਾਇਆ ਡੂਬੈ ਕੇਸਵਾ॥
ਸੰਸਾਰੁ ਸੁਮੁੰਦੇ ਤਾਰ ਗੋਬਿੰਦੇ॥
ਤਾਰਿਲੈ ਬਾਪ ਬੀਠਲਾ ॥ਰਹਾਉ॥
ਅਨਿਲ ਬੇੜਾ ਹਉ ਖੇਵਿ ਨ ਸਕਉ॥
ਤੇਰਾ ਪਾਰ ਨ ਪਾਇਆ ਬੀਠੁਲਾ॥
ਹੋਹੁ ਦਇਆਲੁ ਸਤਿਗੁਰ ਮੇਲਿ ਤੂ॥
ਮੋਕਉ ਪਾਰਿ ਉਤਾਰਿ ਕੇਸਵਾ॥
ਨਾਮਾ ਕਹੈ ਹਉ ਤਰਿ ਭੀ ਨ ਜਾਨਉ॥
ਮੋਕਉ ਬਾਹਿ ਦੇਹਿ ਬਾਹਿ ਦੇ ਬੀਠੁਲਾ॥੧॥

ਤਬ ਧਨੇ ਤ੍ਰਿਲੋਚਨ ਕਹਾ ਨਾਮਾ ਜੀ ਹੋਰੁ ਸੁਨਾਉ ॥ ਤਬ ਨਾਮਾ ਬੋਲਿਆ ਮਲਾਰ॥ ਤਬ ਸੈਣਿ ਕਹਿਆ ਵਾਹਿ ਵਾਹਿ ਨਾਮਾ ਜੀ ॥

## ਸ੍ਰੀ ਨਾਮਦੇਵ (ਰਾਗੁ) ਮਲਾਰ

ਮੋ ਕਉ ਤੂੰ ਨ ਬਿਸਰਿ ਤੂ ਨ ਬਿਸਰਿ ਰਾਮਈਆ॥ ਰਹਾਉ॥
ਆਲਾਵੰਤੀ ਇਹੁ ਭ੍ਰਮ ਜੋ ਹੈ ਮੁਝ ਊਪਰਿ ਸਭ ਕੋਪਿਲਾ॥
ਸੂਦ ਸੂਦ ਕਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨਾ ਜਾਨੈ ਕੋਇਲਾ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛਉਡੀ ਹੋਇਲਾ॥
ਤੂ ਜੁ ਦਇਆ ਕ੍ਰਿਪਾਲ ਕਹੀਅਤ ਹੈ ਅਤਿ ਭੁਜ ਭਇਓ ਅਪਾਰਲਾ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੨॥

ਤਬ ਸ੍ਰੀ ਸੈਣਿ ਬੋਲੇ ਵਾਹਿ ਵਾਹਿ ਨਾਮਾ ॥ ਹੋਰੁ ਕੋਈ ਕਹੋ ਜੀ ॥ ਤਬ ਨਾਮੇ ਕਹਾ ਜੀ ਤੁਸੀ ਕੋਈ ਕਹੋ ॥ ਸੁਣਾਓ ਜੀ ॥ ਤਬ ਸੈਣਿ ਕਹਾ ਮਾਰੂ ॥

## ਸ੍ਰੀ ਸੈਣਿ (ਰਾਗੁ) ਮਾਰੂ

ਮੇਰ ਮਨ ਰਾਮ ਸਿਉ ਸਗਲੀ ਬੀਤੀ ॥
ਕਰ ਸੀਗਾਰ ਹਰਿ ਸਾਜਨ ਪਾਇਆ ॥ ਕਰ ਕੀਰਤਨ ਸਗਲੀ ਰੈਨ ਬੀਤੀ ॥
ਆਜੁ ਕਾਲ ਫੁਨ ਤੋਹਿ ਗ੍ਰਿਸੈ ॥ ਰਾਮ ਸਿਮਰੁ ਚੀਤੀ ॥ ਰਹਾਉ ॥
ਗੁਰ ਕੀ ਨ ਸਰਨ ਗਹੀ ਕੋਟਿ ਪਾਪਿ ਕੀਤੀ॥
ਆਜੁ ਡਉਰੂ ਬਾਜਿਦਾ ਸਿਰ ਕਾਲੁ ਆਇਓ ਮੀਤੀ॥
ਰਾਮ ਨਾਮ ਆਜੁ ਭਜਿ ਲੈ ਅਉਧਿ ਜਾਇ ਬੀਤੀ॥
ਸਗਲ ਜਨਮ ਭਰਮ ਖੋਇਆ ॥ ਗਹੁ ਰਾਮ ਸਰਨ ਕੀਤੀ॥
ਸੈਣਿ ਹਰਿ ਕੈ ਨਾਮ ਬਾਝੁ ਕੂੜਿ ਕੂੜੈ ਬੀਤੀ ॥੩॥

ਫੇਰਿ ਨਾਮਾ ਬੋਲਿਆ ਸੈਣਿ ਜੀ ਬਹੁਤੁ ਚੰਗਾ ਕਹਿਆ ਹੋਰੁ ਕਹੁ ॥ ਸੈਣਿ ਬੋਲੇ ਭਲਾ ਹੋਵੇ ਜੀ ॥

## ਸ੍ਰੀ ਸੈਣਿ (ਰਾਗੁ) ਆਸਾ

ਪ੍ਰਭੁ ਮੈ ਸਰਨਾਗਤ ਆਇਆ ॥
ਉਟਿ ਗਹੀ ਪ੍ਰਭੁ ਤੇਰੀ ਹਰਿ ਹਰਿ ਨਾਮੁ ਧੇਆਇਆ॥ ਰਹਾਉ॥
ਮਾਇਆ ਕੇ ਮਦ ਮਤਾ ਪ੍ਰਭ ਜੀ ਰਾਮ ਕੋ ਭੁਲਾਇਆ॥
ਆਜੁ ਸਿਮਰੁ ਸਮਝ ਬਉਰੇ ਕਾਲ ਤੁਝੇ ਖਾਇਆ॥
ਰਾਮ ਨਾਮ ਸਰਨ ਭਜੁ ਹਰਿ ਹਰਿ ਗੁਨ ਗਾਇਆ॥

ਅਜੁ ਕਾਲਿ ਸਿਮਰ ਮਾਧੋ ਸਵਲੇ ਚਿਤੁ ਲਾਇਆ॥
ਗੋਬਿੰਦ ਸਿਮਰੁ ਬੀਠਲੇ ਕੋ ਰਾਮ ਗੁਨ ਗਾਇਆ॥
ਸੈਣਿ ਦਾਸ ਚਰਨ ਧੋਵਹੁ ਜਿਨ ਰਾਮ ਕੋ ਧੇਆਇਆ॥

ਤਬ ਧਨੇ ਕਹੇਆ ਸੈਣਿ ਜੀ ਸਾਨੂ ਸੋਰਠੁ ਸੁਨਾਵਹੁ ਜੀ॥ ਤਬ ਸੈਣਿ ਬਚਨੁ ਕਹਾ ਭਲਾ ਹੋਵੇ ਜੀ॥ ਸ੍ਰੀ ਸੈਣਿ ਸੋਰਠੁ ਬਾਨੀ ਬੋਲੀ॥

## ਸ੍ਰੀ ਸੈਣ (ਰਾਗੁ) ਸੋਰਠਾ

ਰਾਮ ਨਾਮ ਕੋ ਨ ਭਜਿਓ ਸਬਦੁ ਨਾ ਬੀਚਾਰਓ॥
ਸਰਨ ਗਹੀ ਨ ਗੁਰੂ ਕੀ ਪਾਪਿ ਸਿਉ ਲਿਪਟ ਰਹਿਓ॥
ਰਾਮ ਕੀ ਨ ਸੇਵ ਕੀਨੀ ਸਚੁ ਨਾ ਚਿਤਾਰੇਓ॥ ਰਹਾਉ॥
ਸਬਦ ਸੁਨ ਘਟ ਮਾਹਿ ਚੀਨੁ ਗੁਰੂ ਨਾ ਚਤਾਰੇਓ॥
ਦੁਨੀਆ ਕੇ ਦੇਵਾਨੇ ਪ੍ਰਾਣੀ ਨਾਮ ਕਿਉ ਵਿਸਾਰੇਓ॥
ਰਾਮ ਕੋ ਘਟ ਸਾਹਿ ਚੀਨੁ ਚਿਤ ਲਾਵਹੁ ਪੇਆਰੇਓ॥
ਆਜੁ ਹਰਿ ਕੇ ਨਾਮ ਬਾਝੁ ਜਨਮ ਐਵੇ ਹਾਰੇਓ॥
ਸੈਣਿ ਦਾਸ ਰਾਮ ਭਜ ਲੈ ਸਬਦ ਕੋ ਬੀਚਾਰੇਓ॥੪॥

ਤਬ ਨਾਮਾ ਬੋਲਿਆ ਸੈਣਿ ਜੀ ਸਾਨੂ ਕੇਦਾਰਾ ਦਸੀਏ ਜੀ ਤੁਸਾਡੇ ਬਚਨ ਸੁਧੁ ਹੈਨਿ ਜੀ॥ ਤਬ ਸੈਣਿ ਕਹਾ ਭਲਾ ਹੋਵੈ॥

## ਸ੍ਰੀ ਸੈਣਿ (ਰਾਗੁ) ਕੇਦਾਰਾ

ਕਿਆ ਤੇਰੀ ਕਿਆ ਮੇਰੀ ਪ੍ਰਾਨੀ॥
ਇਹੁ ਸੰਸਾਰੁ ਸੁਫਿਨਾ ਜਿਉ ਪੇਖੁ ਮਾਇਆ ਮਾਰੁ ਮੇਰੀ॥
ਮਾਇਆ ਮੈ ਇਹੁ ਮਨ ਤਨ ਰਾਤਾ ਭੁਲਿ ਸੁਰਤ ਗਈ ਮੇਰੀ॥
ਪ੍ਰਭ ਜੀ ਮਾਇਆ ਮਾਰੀ॥
ਕੂੜ ਮਾਇਆ ਸੰਗ ਲਪਟਾਨਾ ਕਰਤਾ ਮੇਰੀ ਮੇਰੀ॥ ਰਹਾਉ॥
ਹਰਿ ਕਾ ਨਾਮ ਤੈ ਭੂਲ ਵਿਸਾਰਿਉ ਮਾਇਆ ਸੰਗਿ ਭਈ ਗਹਿਰੀ॥
ਰਾਮ ਨਾਮ ਚਿਤੁ ਧਾਰੂਹ ਹਰਿ ਸਿਉ ਪ੍ਰੀਤ ਕਰੋ ਘਨੇਰੀ॥
ਸੈਣਿ ਦਾਸਾ ਰਾਮ ਬਾਝੋ ਕਾਲਿ ਪਾਈ ਫੇਰੀ॥੫॥

ਤਬ ਤ੍ਰਿਲੋਚਨ ਬੋਲੇਆ ਸੁਣੁ ਸੈਣਿ ਅਸਾਡਾ ਬਚਨੁ ਮੰਨੁ ਜੀ॥ ਅਸਾ ਭੀ ਤੁਸਾਡੇ ਹੀਹਾ॥ ਸਾਨੂ ਤੁਖਾਰੀ ਦਸੁ ਜੀ॥ ਤਬ ਸੈਣੁ ਬੋਲੇ ਸੁਣੀਐ ਤ੍ਰਿਲੋਚਨ ਜੀ॥

## ਸ੍ਰੀ ਸੈਣਿ (ਰਾਗੁ) ਤੁਖਾਰੀ

ਕੈਸੇ ਤਾਰੁਗੇ ਸਾਰੰਗਪਾਨੀ ॥
ਆਜੁ ਗੋਪਾਲ ਅਨੰਦ ਵਧਾਵਾ ਸਤਿਗੁਰ ਪਾਇਆ ਜਾਣੀ॥
ਪੂਰਨ ਠਾਕੁਰੁ ਘਰ ਮੈ ਪਾਇਆ ਸਤਿ ਸਰੂਪ ਗੁਰ ਮਾਣੀ॥ ਰਹਾਉ॥
ਨਾ ਹਦੂ ਬੇੜਾ ਡੂਬਰ ਜਾਣੂ ਤਾਰੋ ਬੀਠਲਾ ਆਣੀ॥
ਸਬਦੁ ਅਨਾਹਦੁ ਘਰ ਹੀ ਚੀਨੁ ਗੁਰ ਗੋਬਿੰਦੇ ਜਾਣੀ॥
ਜੈਸੇ ਬਾਲਕ ਕੋ ਖੀਰ ਮਾਦਰੇ ਤੈਸੇ ਹਮ ਗੁਰਬਾਣੀ॥
ਸਚ ਸਬਦੁ ਗੁਰ ਪਾਇਆ ਪੂਰਨ ਸਤਿਗੁਰ ਕੀ ਸਚੀ ਬਾਣੀ॥
ਸੈਣਿ ਦਾਸ ਮੈ ਬਲਬਲ ਜਾਵਾ ਗੁਰ ਪੂਰੇ ਮਨ ਮਾਨੀ॥੬॥

ਤਬ ਤ੍ਰਿਲੋਚਨ ਕਹਿਆ ਜੀ ਸਾਨੂ ਭੀ ਸੁਨਾਉ ॥ ਤਬ ਸੈਣਿ ਕਹਾ ਜੀ॥ ਮਾਝ ਕਾ ਵੇਲਾ ਨਹ ਪ੍ਰਿਸੁਨਹੁ ॥ ਤਬ ਸੈਣਿ ਮਾਝੁ ਲਾਗਾ ਸੁਣਾਵਿਣੇ॥

## ਸ੍ਰੀ ਸੈਣਿ (ਰਾਗੁ) ਮਾਝ

ਰਾਮ ਨਾਮ ਭਜੁ ਪ੍ਰਾਨੀ ਗੁਰ ਪੇਖਿਣ ਕੇ ਤਾਈ॥
ਰਤਨ ਨਾਮ ਪ੍ਰਭ ਜੀ ਕਾ ਖੋਜੋ ਮੋਹਿ ਨ ਪ੍ਰਭ ਗੋਸਾਈ॥
ਸੁਰਤ ਮਤ ਚੇਤਿਰਾਈ ਛੋਡੁ ਗੋਬਿੰਦ ਘਟ ਮੈ ਪਾਈ॥
ਰਾਮ ਨਾਮ ਭਜੁ ਛੋਡੋ ਸੇਆਣਿਪਿ ਪੂਰਨ ਠਾਕੁਰ ਪਾਈ॥ ਰਹਾਉ॥
ਸਹੇਜਿ ਸੁਭਾਈ ਪ੍ਰਭ ਖੋਜੋ ਪ੍ਰਾਨੀ ਹਰਿ ਕ੍ਰਿਪਾ ਗੁਨ ਗਾਈ॥
ਦੀਨਾਨਾਥ ਗੁਰ ਮਿਲਿ ਗੋਸਾਈ ਪ੍ਰੇਮਿ ਪਦਾਰਥ ਪਾਈ॥
ਸਗਲ ਘਟਾ ਕੇ ਅੰਤ੍ਰਜਾਮੀ ਗੁਰ ਗੋਬਿੰਦ ਘਰ ਮਾਹੀ॥
ਸੈਣਿ ਦਾਸ ਗੁਰ ਤੁਸੀ ਚਰਨ ਧੇਆਵਹੁ ਤਾਕੇ ਬਲ ਜਾਈ॥੭॥

ਤਬ ਸੈਣਿ ਨਾਮੇ ਕਹਾ ਤ੍ਰਿਲੋਚਨ ਜੀ ਤੁਸੀ ਬਚਨੁ ਕਹੁ ਕੋਈ॥ ਪ੍ਰੀਤ ਕਰਕੇ ਸੁਨਾਵਹੁ ਜੀ ॥ ਤਬ ਧਨੇ ਤ੍ਰਿਲੋਚਨ ਕਹਾ ਗਰੀਬ ਨਵਾਜਿ ਜਿਉ ਬੀਤੀ ਹੈ ਸੋ ਸੁਣੋ॥ ਤਬ ਧਨਾ ਸ੍ਰੀ ਧਨੇ ਜੀ ॥ ਤਬ ਤ੍ਰਿਲੋਚਨ ਧਨੇ ਕਾ ਸਬਦੁ ਉਚਾਰੁ ਕੀਤਾ॥

## ਰਾਗੁ ਧਨਾਸ੍ਰੀ ਧਨੇ ਕੀ

ਧਨਾ ਕਲਰ ਚਾਰੇ ਗਾਈ ਬ੍ਰਹਮਣੁ ਨਿਕਸਿਆ ਆਇ॥
ਨਾਇ ਧੋਇ ਪੂਜਾ ਬਿਸਿਥਾਰੀ ਬੈਠਾ ਧੇਆਨ ਲਗਾਇ॥

ਧੰਨਾ ਆਖੇ ਮੇਰਾ ਦਾਦਾ ਅਪਿਨੀ ਚਰਨੀ ਲਾਉ ॥੧॥
ਧੰਨੇ ਕਾ ਹਰਿ ਸਿਉ ਬਿਢਿਆ ਸਾਨੇਹੁ ॥
ਪਾਰ ਬ੍ਰਹਮ ਪੂਰਨ ਅਬਿਨਾਸੀ ਨਿਹਚਲੁ ਲਾਇਆ ਨੇਹੁ ॥ ਰਹਾਉ ॥
ਕਹੇ ਤ੍ਰਿਲੋਚਨ ਸੁਣਿ ਵੇ ਧੰਨਿਆ ਹੁਣਿ ਦੀ ਘੜੀ ਗੁਜਾਰੁ ॥
ਚੰਗਾ ਦੇਈ ਠਾਕੁਰ ਤੈਨੂ ਵਡਾ ਕੋਈ ਮੁਟਿਆਰੁ ॥੨॥
ਸਭਨਾ ਦਾ ਪਿਉ ਮੇਰੇ ਘਰ ਹੈ ਤੂ ਚਲੁ ਮੇਰੇ ਨਾਲਿ ॥
ਬ੍ਰਹਮਣ ਦੇ ਘਰ ਧਨਾ ਆਇਆ ਦਾਦਾ ਠਾਕੁਰ ਦੇਹਿ ॥
ਭਾਲਿ ਢੂਢਿ ਪੈਸੇਰਾ ਦਿਤਾ ਧਨਾ ਠਾਕੁਰ ਏਹੁ ॥
ਪਹਿਲੀ ਭੇਟਿ ਚੜਾਈ ਮੈਨੂ ਸੁਫਲਿਉ ਤੇਰੀ ਸੇਉ ॥੩॥
ਧਨੇ ਗਾਇ ਲਵੇਰੀ ਦਿਤੀ ਠਾਕੁਰ ਲੈ ਕੇ ਆਇਆ ॥
ਟੋਭਿ ਉਤੇ ਭਗਤਿ ਅਰੰਭੀ ਭੂਰਾ ਹੇਠਿ ਵਛਾਇਆ ॥
ਨਾਇ ਧੋਇ ਬਹਲੇ ਠਾਕੁਰੁ ਘਰ ਤੇ ਭਤਾ ਆਇਆ ॥
ਜਾ ਤੂ ਖ਼ਾਵਹਿ ਤਾ ਹਉ ਖਾਈ ਧੰਨੇ ਦ੍ਰਿੜ ਚਿਤੁ ਲਾਇਆ ॥
ਜਾਨਣਹਾਰੇ ਪੁਰਖਿ ਬਿਧਾਤੇ ਗੋਬਿੰਦ ਭੋਗੁ ਲਗਾਇਆ ॥੪॥
ਕਹੇ ਨਾਰਾਇਨੁ ਸੁਣੀ ਵੇ ਧੰਨੇਆ ਕਰਸਾ ਤੇਰੀ ਸੇਉ ॥
ਫੇਰੀ ਹਾਰਟੂ ਕਿਆਰੇ ਛਡਾ ਕੰਮ ਕਰੀ ਹਉ ॥
ਏਹੁ ਗਾਈ ਚਾਰੀ ਤੈ ਕੰਮ ਸਵਾਰੀ ਸਭੇ ਜਾਣਾ ਭੇਉ ॥
ਭੁਧ ਹੈ ਮੈਨੂ ਤਨ ਮਨ ਅਰਪਿਆ ਸਫਲਿਉ ਤੇਰੀ ਸੇਉ ॥੫॥
ਧੰਨਾ ਆਖੈ ਸੁਣਿ ਮੇਰਾ ਦਾਦਾ ਠਾਕੁਰੁ ਗਾਈ ਚਾਰੇ ॥
ਘਰ ਕੇ ਕੰਮ ਕਰਾ ਸਭਿ ਦਾਦਾ ਅਸਾ ਨਹੀ ਕਛੁ ਸਾਰੇ ॥
ਤੇਰੇ ਠਾਕੁਰੁ ਵਡੋ ਕੇਵਡੁ ਅਸਾ ਹੋਇ ਮੁਟਆਰੇ ॥੬॥
ਕਹੇ ਤ੍ਰਿਲੋਚਨ ਸੁਣਿ ਵੇ ਧੰਨੇਆ ਤੈ ਪਾਇ ਹਰਿ ਕਾ ਭੇਉ ॥
ਨਿਹਚਲੁ ਡੋਰੀ ਪ੍ਰਭ ਸਿਉ ਰਾਖੀ ਮਿਲੇਆ ਨਿਰੰਵਣੂ ਦੇਉ ॥
ਮੈਨੂ ਭੀ ਦਰਸਨੁ ਦੇਵਾਈ ਧੰਨੇਆ ਸਫਲੇਉ ਤੇਰੀ ਸੇਉ ॥
ਜੇ ਹਉ ਝੂਠਾ ਕਪਟੀ ਧੰਨੇਆ ਭੀ ਤੇਰਾ ਗੁਰ ਦੇਉ ॥
ਧੰਨਾ ਆਖੇ ਸੁਣਿ ਮੇਰਾ ਦਾਦਾ ਤੈਨੂ ਭੀ ਦਰਸ ਦੇਵਾਈ ॥
ਬ੍ਰਹਮਣ ਨੂ ਲੈ ਬਾਹਰਿ ਆਇ ਸਿਆਮੂ ਚਰਾਏ ਗਾਈ ॥
ਅਹੁ ਦੇਖੁ ਦਾਦਾ ਗੁਆਰੁ ਮੰਡਲੀ ਸਭੇ ਕੰਮ ਕਰਾਈ ॥
ਧੰਨੇ ਨੂ ਹਰਿ ਨਦਰੀ ਆਇਆ ਬ੍ਰਹਮਣ ਦਿਸਦਾ ਨਾਹੀ ॥੭॥
ਕਹੇ ਤ੍ਰਿਲੋਚਨ ਸੁਣਿ ਵੇ ਧੰਨੇਆ ਮੈਨੂ ਭੀ ਦਰਸ ਦੇਵਾਈ ॥

ਗੁਰੂ ਉਧਾਰੇ ਸਿਖਾਵਾਹੇ ਸਿਖੁ ਉਧਰੇ ਚਾਈ॥
ਹਉ ਭੀ ਹਾ ਵਡਭਾਗੀ ਧੰਨੇਆ ਜੋੜੁ ਪੈਇਆ ਹੈ ਆਈ॥
ਮੇਰੇ ਹੁਦਾ ਸੁਣਿ ਵੇ ਧੰਨੇਆ ਢਹਿ ਕੈ ਪੈਰੀ ਪਾਈ॥੮॥
ਧੰਨਾ ਆਖੈ ਸੁਣਿ ਨਾਰਾਇਨੁ ਮੇਰੇ ਗੁਰ ਕੋ ਦਰਸਨੁ ਦੀਜੈ॥
ਜੇ ਉਨਿ ਕਰਮ ਭਲੇ ਰੇ ਕੀਤੇ ਕ੍ਰਿਪਾ ਕਰਿ ਕੇ ਬੀਜੈ॥੯॥
ਕਹੇ ਨਾਰਾਇਨੁ ਸੁਣਿ ਵੇ ਧੰਨੇਆ ਉਸੇ ਨਹਿ ਦਰਸਨ ਦੀਜੈ॥
ਜਨਮਾ ਦਾ ਉਹੁ ਕਪਟੀ ਧੰਨੇਆ ਕਰਮ ਭਲੇਰੇ ਬੀਜੈ॥
ਹਉ ਤਾ ਸਾਰੀ ਉਮਰ ਗਵਾਈ ਸੋ ਅਜੈ ਨਾ ਮੰਨੂਆ ਭੀਜੈ॥
ਹਉ ਤਾ ਤੇਰੇ ਵਸ ਹਾ ਧੰਨੇਆ ਜੋ ਆਖੇ ਸੋ ਕੀਜੈ॥੧੦॥
ਧਨਾ ਆਖੇ ਸੁਣੁ ਨਾਰਾਇਨ ਪ੍ਰਬਲ ਤੇਰੀ ਮਾਇਆ॥
ਜਿਨ ਤੂ ਆਪਿ ਵਡੀਰੇਹਿ ਤਿਨਾ ਕਉਣਿ ਭੁਲਾਵੇ ਰਾਇਆ॥
ਭਗਤਨਿ ਕਾ ਹਿਤਕਾਰੀ ਠਾਕੁਰ ਬੇਦ ਪੁਰਾਣੀ ਗਾਇਆ॥੧੧॥
ਕਹੇ ਨਾਰਾਇਨੁ ਸੁਣਿ ਵੇ ਧੰਨੇਆ ਹਉ ਹਾ ਕ੍ਰਿਸਨ ਮੁਰਾਰੀ॥
ਜੋ ਜਨ ਮੇਰੀ ਸੇਵਾ ਲਾਗੇ ਤੇ ਪ੍ਰਾਨੀ ਮੈ ਤਾਰੀ॥
ਜਿਨੀ ਹੈ ਪ੍ਰਮੇਸੁਰ ਭਜਿਆ ਕਿਆ ਪੁਰਖਾ ਕਿਆ ਨਾਰੀ॥
ਬ੍ਰਹਮਣ ਦੀ ਹੈਮਾਇਤ ਵਡੀ ਉਹੁ ਭੀ ਲੰਘਗੁ ਪਾਰੀ॥੧੨॥
ਧੰਨੇ ਦਾ ਹਰਿ ਸਾਥੀ ਹੋਇਆ ਜੋ ਆਖੇ ਸੋ ਮੰਨੈ॥
ਬਕੁਲੀਆ ਦੀ ਟਿੰਡ ਚਬਾਈ ਹੋਰੁ ਚੂਪਾਇ ਗੰਨੈ॥
ਰੋਟੀ ਉਪਰ ਸਾਗੁ ਖੇਵਾਲਿਆ ਛਾਹ ਪੀਆਈ ਛੰਨੇ॥
ਮੇਰੇ ਗੁਰ ਕੋ ਦਰਸਨ ਦੀਜੈ ਕੂਕਿ ਸੁਣਾਈ ਕੰਨੇ॥੧੩॥
ਬ੍ਰਹਮਣ ਨੂ ਹਰਿ ਦਰਸਨੁ ਹੋਇਆ ਧੰਨੇ ਗੁਰੂ ਤਰਾਇਆ॥
ਗੋਰਖਨਾਥ ਮਛੰਦ੍ਰ ਪਾਰ ਆ ਕਾਢਿ ਸੰਗਲਦੀਪ ਤੇ ਲੈ ਆਇਆ॥
ਭਗਤਨਿ ਕਾ ਹਿਤਕਾਰੀ ਠਾਕੁਰੁ ਧਨੇ ਧਨ ਕਹਾਇਆ॥੧੪॥੯॥

ਤਬ ਗੋਸਟ ਨਾਮਦੇਵ ਕੀ ਭਇਆ॥ ਤਬ ਨਾਮਦੇਵ ਗੋਬਿੰਦ ਕੀ ਉਸਤਤਿ ਕੀਤੀ॥ ਤਬ ਨਾਮਦੇਵ ਕੋ ਨਾਲਿ ਲੀਤਾ॥ ਤਬ ਸੰਤਾ ਕਾ ਸੰਗੁ ਇਕਠਾ ਹੋਇਆ॥ ਤਬ ਬਾਬੇ ਕਬੀਰ ਕੀ ਉਸਿਤਤ ਨਾਮਦੇਵ ਬਹੁਤੁ ਕਰੈ॥ ਤਬ ਕਬੀਰ ਕੇ ਸਿਖਾ ਸੋ ਗੋਸਟ ਹੋਈ॥ ਤਬ ਨਾਮਦੇਵ ਸਿਖ ਸੋ ਸਬਦੁ ਪੁਛਿਆ॥ ਕਹਿਆ ਨਾਮਦੇਵ ਜੀ ਸੁਣੁ॥ ਕੰਮਾਲਿ ਕਾ ਸਬਦੁ ਸੁਣੁ ਜੀ॥

## (ਸ੍ਰੀ ਨਾਮਦੇਵ) ਰਾਗ ਆਸਾ

ਪੀਆ ਆਪਿਣਾ ਜਾਨਿ ਲੈ ਆਪਿ ਮਾਹੀ॥
ਜੋਤਿ ਕੀ ਕੋਟਿ ਮੈ ਚੋਟ ਲਾਗਤ ਨਹੀ॥
ਝਨਕ ਝੁਨਕਾਰ ਬ੍ਰਹਮੰਡ ਮਾਹੀ॥
ਖੋਲ ਦੋਇ ਚਸਮ ਅਰੁ ਜਗਤੁ ਕਿਆ ਪਸਮਹਿ॥
ਦੀਨ ਅਰੁ ਦੁਨੀ ਕੀ ਚਾਹਿ ਨਾਹਿ॥
ਕਹੇ ਕਮਾਲੁ ਕਬੀਰ ਕਾ ਬਾਲਕਿ॥
ਜੋਗਿ ਮੈ ਭੋਗੁ ਤ੍ਰਈਲੋਕ ਨਾਹਿ॥੧੦॥

ਵਾਹਿ ਵਾਹਿ ਸਿਖਿ ਜੀ ॥ ਤੂ ਭਲੀ ਨਿਸ ਕੀਤੀ ॥ ਤਬ ਨਾਮਦੇਵ ਕਬੀਰ ਕੀ ਬਹੁਤੁ ਉਸਿਤਤ ਕੀਤੀ ॥ ਤਬ ਸੰਤ ਬਹੁਤੁ ਪ੍ਰਸਿਨ ਭੈਇ॥ ਅਰੁ ਰਾਜੀ ਹੋਇ ॥ ਤਬ ਸਧਨੇ ਕੋ ਪਾਸਿ ਗੈਇ ॥ ਸਧਨਾ ਭਗਤੁ ਤੁਰਿਆ॥ ਤਬ ਸਾਧ ਸੰਗਤਿ ਸਗਲ ਇਕਤ੍ਰ ਭਈ॥ ਤਬ ਗੋਕਲ ਜਾਇ ਪ੍ਰਾਪਤ ਭੈਇ॥ ਨਾਰਾਇਨ ਕੇ ਧਾਮ ਕੋ ॥ ਜਪੁ ॥ ਆਰਤੀ ॥ ਤਬ ਨਾਮਦੇ ਆਰਤੀ ਕਹੀ॥

ਪੈਹਿਲੀ ਆਰਤੀ ਪੁਹਪ ਕੀ ਮਾਲਾ॥
ਕਾਲੀ ਨਾਗੁਨ ਖਿਲੇ ਆਏ ਸ੍ਰੀ ਕ੍ਰਿਸਨ ਗੋਪਾਲਾ॥
ਆਰਤੀ ਕੀਜੈ ਰਾਜਾ ਰਾਮਚੰਦ ਰੀਝੈ ॥ ਰਹਾਉ॥
ਦੂਜੀ ਆਰਤੀ ਦੇਵਿਕੀ ਨੰਦਨ॥
ਭਗਤ ਉਭਾਰਨਿ ਕੰਸਿ ਮੁਕੰਦਨ॥
ਤੀਜੀ ਆਰਤੀ ਤ੍ਰੈਭਵਨ ਮੋਹਿ॥
ਗਰੜ ਸਿੰਘਾਸਨਿ ਸ੍ਰੀ ਸਾਮ ਜੀ ਕੋ ਸੋਹਿ॥
ਚੌਥੀ ਆਰਤੀ ਚੌਦਸ ਪੂਜਾ॥
ਦੇਵ ਨਿਰੰਝਨ ਅਵਰੁ ਨਾ ਦੂਜਾ॥
ਪੰਜਿਵੀ ਆਰਤੀ ਸ੍ਰੀ ਰਾਮ ਜੀ ਕੋ ਭਾਵੈ॥
ਰਾਮ ਜੀ ਕੇ ਨਾਮ ਨਾਮਦੇਵ ਜੀ ਗਾਵੈ ॥੧੧॥

ਤਬ ਸੈਣਿ ਕਹੇਆ ਸਾਧੁ ਕੌਸਲਿ ਆਰਤੀ ਭੀ ਕਰੁ ॥ ਤਬ ਸੰਤ ਲਾਗੇ ਕਰਣੇ ॥

ਦੇਖਿ ਰੂਪ ਸੀਆ ਰਘਬਰ ਕੋ॥
ਛਬ ਨਹੀ ਜਾਤ ਬਿਖਾਨੀ॥

ਆਰਤੀ ਕਰਤ ਕੌਸਲਿਆ ਰਾਣੀ॥ ਰਹਾਉ॥
ਕਨਕ ਥਾਲਿ ਗਜ ਮਾਨਕਿ ਮੋਤੀ॥
ਧਰਉ ਜਾਤਿ ਬਿਖਾਨੀ॥
ਆਰਤੀ ਕਰਤੀ ਕੌਸਲਿਆ ਰਾਣੀ॥
ਜਨਕ ਕੀ ਲਾਜਾ ਰਾਖੀ ਪ੍ਰਸਿਰਾਮ ਹਿਤ ਮਾਨੀ॥
ਆਰਤੀ ਕਰਤ ਕੌਸਲਿਆ ਰਾਣੀ॥
ਜਨਕ ਰਾਇ ਜਗੁ ਪੂਰਨ ਕੀਤਾ॥
ਧਨਖ ਤੋੜਿ ਸੀਆ ਆਨੀ॥
ਦਸਰਥਿ ਸੀਤਾ ਅਭੈਪੁਰ ਵਾਸੀ॥
ਉਚਰਤ ਜੈ ਜੈ ਬਾਨੀ॥
ਤੁਲਸੀਦਾਸ ਪ੍ਰਭ ਅਵਸਰ ਜੋੜੀ॥
ਭਗਤਿ ਅਭੈ ਪੁਰ ਦਾਨੀ॥੧੨॥

ਆਰਤੀ ਕਰਕੈ ਨਾਰਾਇਨ ਕਾ ਧੇਆਨੁ ਲਾਗੇ ਧਾਰਿਨੇ॥ ਤਬ ਸਰਬਤ ਸੰਗਤਿ ਗੋਕਲ ਕੀ ਆਰਤੀ ਕਰਨੇ ਆਈ॥ ਤਬ ਗੋਸਟਿ ਸੰਤਾ ਕੀ ਗੋਕਲ ਮੈ ਹੋਈ॥ ਤਬ ਸੰਤਾ ਚਾਰ ਮਾਸਿ ਕਟੇ॥ ਅਰੁ ਸੰਤਾ ਮਿਲਾਪੁ ਕੀਆ॥ ਅਰੁ ਸੰਤਿ ਧਾਮਾ ਕਰਨ॥ ਚਾਰ ਮਾਸ ਧਾਮਾ ਸੰਤਾ ਕਾ ਜੇਵਿਦੇ ਰਹਿ॥ ਅਰੁ ਬਿੰਦ੍ਰਾਬਨੁ ਪ੍ਰਸਿਆ॥ ਅਰੁ ਜੋ ਕੋਈ ਤੀਰਥੁ ਬਿੰਦ੍ਰਾਬਨ ਮੈ ਹੈ ਸੀ॥ ਗੋਕਲ ਮੈ ਸੀ ਸਭੁ ਪ੍ਰਸੇ॥ ਚਾਰ ਮਾਸਿ ਰਹੇ ਗੋਕਲ ਮੈ॥ ਬਹੁਤੁ ਸੁਖ ਮੈ ਸੰਤਾ ਕਾ ਦੀਦਾਰੁ ਕੀਆ॥ ਤਬ ਸੰਤ ਸੋ ਵਿਦਿਆ ਭੈਇ॥ ਮਥਰਾ ਪਰਸੀ ਗੋਕਲ ਪ੍ਰਸੀ॥ ਤਬ ਜਗਨਨਾਥ ਨੂ ਤੁਰੇ॥ ਤਬ ਦਮੋਦਰ ਮਹੰਤ ਨੂ ਮਥਾ ਟੇਕਿਆ॥ ਅਰੁ ਸੰਤ ਭੀ ਗੋਕਲ ਕੇ ਤੁਰੇ ਜਗਨਨਾਥਿ ਨੂ॥ ਦਰਸਨ ਵਾਸਿਤੇ॥ ਤਬ ਤੁਰਕਿ ਰਾਜਿ ਮੈ ਜਾਇ ਵੜੇ॥ ਤੁਰਕੇ ਕਾ ਰਾਜੁ ਬੁਰਾ ਥਾ॥ ਤੇ ਰਾਮ ਕਾ ਨਾਮੁ ਉਚੀ ਨਹੀ ਸੀ ਲੈਨਿ ਦੇਦਾ॥ ਤਬ ਸੰਤ ਸਾਧਿ ਬਡੀਆ ਬਡੀਆ ਮਜਿਲਾ ਕਰਨਿ॥ ਤੇ ਸੰਤ ਬਹੁਤੁ ਇਕਤ੍ ਹੋਇ ਸਨ॥ ਤਬ ਇਕ ਤੁਰਕ ਕਹਿਣੇ ਲਾਗਾ॥ ਵੋਇ ਸਾਧੁ ਇਤਿ ਰਾਹਿ ਨਾ ਜਾਵਹੁ॥ ਜਲੂਖਾ ਪਠਾਣੁ ਮਾਰ ਘਤੇਗਾ॥ ਤਬ ਨਾਮਦੇ ਨੇ ਕਹੇਆ ਮੈ ਮਿਲਾਗਾ॥ ਤਬ ਨਾਮਦੇਉ ਜਾਇ ਮਿਲਿਆ॥ ਤਬ ਨਾਮਦੇਉ ਉਸਦਾ ਵਾਕਬੁ ਥਾ॥ ਤਬ ਨਾਮਦੇ ਨੂ ਕਹਿਆ ਸਾਡਾ ਇਨ ਦਾ ਬਾਦੂ ਹੈ॥ ਨਾਮਦੇ ਤੂ ਜਾਹਿ॥ ਤਬ ਨਾਮਦੇ ਕਹਾ ਹਮ ਤੋ ਇਨਾ ਕੇ ਨਾਲਿ ਹਾਹਾ॥ ਤਬ ਨਾਮਦੇਵ ਉਥੋ ਟੂਰੇ॥ ਤਬ ਕਾਜੀ ਮਹਿਮੂਦ ਨੇ ਫਿਰਿ ਸਿਖਲਾਇਆ॥

ਤਬ ਨਾਮਦੇ ਨੂ ਮੋੜਿ ਲੇਆਇਆ ॥ ਤਬ ਸਾਧਿ ਸੰਗਤਿ ਸਭ ਮੁੜਿ ਆਈ ॥ ਤਬ ਰਾਤਿ ਪੜੀ ਤਾ ਉਸਿ ਦੇ ਪੁਤ੍ਰ ਨੂ ਕਛੁ ਹੋਇ ਗੈਇਆ ॥ ਤਬ ਉਨਿ ਸਰਬਤ ਸੰਗਤਿ ਨੂ ਮਥਾ ਟੇਕਿਆ ॥ ਤੇ ਰਸੁਈ ਦੇ ਕੇ ਵਿਦਿਆ ਕੀਤਾ ॥ ਤਬ ਸੰਤ ਜਗਨਨਾਥਿ ਨੂ ਤੁਰੇ ॥ ਤਬ ਚੌਥਿ ਦਿਨੰ ਜਗਨਨਾਥਿ ਜਾਇ ਮਥਾ ਟੇਕਿਆ ॥ ਤਬ ਦਸਿ ਦਿਨ ਰਹੇ ਦਰਸਨ ਕੀਆ ॥ ਬਹੁਤੁ ਸੰਗਤਿ ਇਕਠੀ ਸੀ ॥ ਤਬ ਸਾਧਿ ਸੰਗਤਿ ਨੂ ਧਾਮਾ ਹੂਆ ਸਾਹੂਕਾਰਾ ਕਾ ਭੈਆ ॥ ਤਬ ਸੰਤਾ ਨੂ ਕਪੜੇ ਦੀਏ ਸਾਹੂਕਾਰ ਨੇ ॥ ਚਾਵਲ ਅਰੁ ਦਾਲ ਕਾ ਭੋਜਨੁ ਕੀਤਾ ॥ ਤਬ ਸੰਤ ਵਿਦਿਆ ਭੈਇ ਦਖਣ ਕੋ ॥ ਬੀਠਲੇ ਕੇ ਦਰਸਨ ਕੋ ॥ ਤਬ ਸਾਧਿ ਬਹੁਤੁ ਘਰ ਨੂ ਤੁਰ ਪੈਇ ॥ ਸਾਧਾ ਕੇ ਮੁੜੇ ॥ ਤਬ ਧਨਾ ਤ੍ਰਿਲੋਚਨ ਨਾਮਦੇਉ ਸੈਣੁ ਸਧਨਾ ਬੀਠਲੇ ਕੇ ਦਰਸਨ ਨੂ ਗਇ ॥ ਤਬ ਬੀਠਲੇ ਠਾਕੁਰੁ ਕਾ ਦਰਸੁਨੁ ਕੀਆ ॥ ਤਬ ਇਕੁ ਮਾਸਿ ਅਜਪਾ ਜਾਪੁ ਕੀਆ ॥ ਪਾਰਬ੍ਰਹਮ ਕਾ ਜਾਪੁ ਕੀਆ ॥ ਅਜਪਾ ਪਾਰਬ੍ਰਹਮ ਅਬਨਾਸੀ ॥ ਇਹੁ ਪਾਠ ਬੀਠੁਲੇ ਕਾ ਕਰਆ ॥ ਤਬ ਉਥੋ ਵਿਦਿਆ ਭੈਇ ॥ ਤਬ ਸਿਖੀ ਬਹੁਤੁ ਹੋਣੇ ਲਾਗੀ ॥ ਦਖਣ ਬਹੁਤੁ ਹੋਈ ॥ ਅਰੁ ਭਗਤਾ ਕੀ ਸੇਵਾ ਮੈ ਲੋਕਿ ਲਾਗੇ ਕਰਣੇ ॥ ਅਰੁ ਤੁਰਨਿ ਨਾ ਦੇਵਨ ਕਹੇਨ ਜੀ ਬ੍ਰਸਾਤਿ ਕਟੁ ॥ ਤਬ ਸੈਣਿ ਕਹੇਆ ਭਾਈ ਕਾਸੀ ਕੋ ਚਲੁ ਚਲੀਏ ॥ ਤਬ ਸੰਤ ਸਵੇਰੇ ਤੁਰ ਪੈਇ ॥ ਤਬ ਨਾਲਿ ਇਕੁ ਸੰਤੁ ਸੈਣਿ ਕਾ ਤੁਰੇਆ ॥ ਤੇ ਨਾਉ ਉਸ ਕਾ ਊਧੋ ਸਾ ॥ ਤੇ ਕਾਸੀ ਕੇ ਦਰਸ ਨੂੰ ਤੁਰਿਆ ਤਈਯਾਰ ਹੋਇ ਪੈਆ ॥ ਤੇ ਸੈਣੇ ਕਹੇਆ ਭਾਈ ਊਧੋ ਘਰ ਵਾਲੇ ਆਵਣੁਗੇ ਤਾ ਕੰਮ ਵਿਚਿਲੀਗਾ ॥ ਤਾ ਊਧੋ ਕਹੇਆ ਕਿਵੈ ਸਉਰੇ ਭੀ ॥ ਤਬ ਸੈਣਿ ਕਹਾ ਜਹਿ ਸਭੇ ਤੇਰੇ ਕਾਰਜ ਸੌਰੇ ਗੁਰੂ ਸਵਾਰੇ ॥ ਤਬ ਊਧੋ ਸੈਣਿ ਕਾ ਕਹਿਆ ਮੰਨ ਲੀਤਾ ॥ ਸਾਧਿ ਤੁਰੇ ਕਾਸੀ ॥ ਕੋ ਤਬ ਸ੍ਰੀਨਗਰ ਸੈਹਿਰਿ ਆਇ ਉਤਿਰੇ ॥ ਰਾਜਾ ਭੀਖਣ ਉਸਿ ਸੈਹਿਰਿ ਕਾ ਥਾ ॥

## ਸਾਖੀ ਸ੍ਰੀ ਨਗਰ ਸੈਹਿਰ ਕੀ

ਤਬ ਰਾਜਾ ਭੀਖਣ ਕਹੇਆ ॥ ਇਨਾ ਸੰਤਾ ਕੋ ਧਾਮਾ ਕਰੁ ॥ ਤਬ ਰਾਜਾ ਭੀਖਣ ਚੋਪਿਦਾਰੁ ਭੇਜਿਆ ॥ ਤਬ ਚੋਪਿਦਾਰ ਨੇ ਕਹਾ ਸੰਤ ਜੀ ਰਾਜਾ ਧਾਮਾ ਕਹੇਦਾ ਹੈ ॥ ਤਬ ਸੰਤਾ ਮੰਨ ਲੀਤਾ ਭਲਾ ਭਾਈ ਜਾਹੁ ॥ ਤਬ ਭੀਖਣ ਨੂੰ ਚੋਪਿਦਾਰ ਜਾਇ ਕਹੇਆ ॥ ਜੀ ਸੰਤਾ ਧਾਮਾ ਮੰਨ ਲੀਤਾ ਹੈ ॥ ਤਬ ਭੀਖਣ ਲੁਚੀ ਕਚੌਰੀ ਕੜਾਹੋ ਕੀਆ ॥ ਤਬ ਸੰਤਾ ਕੀ ਬਡੀ

ਟੈਹਲਿ ਕਰੀ ਭੀਖਣ ਨੇ ॥ ਤਬ ਏਕ ਮਾਸੁ ਸੰਤਾ ਨੂ ਰਖਿਆ ॥ ਤਬ ਸੈਣਿ ਕਹੇਆ ਭਾਈ ਸਧਨੇ ਥੁ ਬਚਨੁ ਸੋਣੀਐ ਕੋਈ ॥ ਤਬ ਸਭਨਾ ਸੰਤਾ ਕਹਿਆ ਜੀ ਸਧਨਾ ਬਚਨੁ ਕਹੀਐ ਕੋਈ ॥ ਸਧਨੇ ਕਹਿਆ ਸੁਣੂ ਜੀ॥

## (ਸ੍ਰੀ ਸਧਨਾ) ਰਾਗੁ ਸੋਰਠ

ਮੋਰੀ ਜਾਤਿ ਨਾ ਜਾਨੀ ਪਾਤਿ ਨ ਜਾਨੀ ਸਧਨਾ ਜਾਤ ਕਸਾਈ ॥ ਰਹਾਉ ॥
ਜਹਿਰਿ ਪੇਆਲਾ ਰਾਣੇ ਭੇਜਿਆ ਪੀਆ ਮੀਰਾ ਬਾਈ॥
ਭੀਲਣੀ ਕੇ ਬੇਰਿ ਖਾਇ ਸੁਦਾਮੇ ਤੇ ਤੰਦਿਲਿ ਕਬੀਰ ਕੇ ਬੈਲਿ ਲਦਾਈ॥
ਜਲਜੋਧਿਨ ਕਾ ਮੇਵਾ ਤਿਆਗਿਆ ਸਾਗੁ ਬਿਦਰ ਕਾ ਖਾਈ॥
ਧਨੇ ਦਾਤੈ ਖੇਤੁ ਜਮਾਇਆ ਨਾਮੇ ਸੌ ਬਨਿਆਈ॥
ਅਪਣੇ ਜਨੁ ਪਰ ਕ੍ਰਿਪਾ ਕੀਨੀ ਤਾਰੇਉ ਸਧਨਾ ਕਸਾਈ॥੧੩॥

ਤਬ ਰਾਜਾ ਹਥਿ ਜੋੜਿ ਕਰ ਕਹੇਣੇ ਲਾਗਾ ਸੁਣੁ ਸੈਣਿ ਜੀ ਭੀਖਣੁ ਕਹੇ॥ ਜੀਕੁਰੁ ਰਾਜਾ ਜੈਦੇਵੁ ਸਿਖਿਆ ਲੀਨੀ ਹੈ ਤੈਸੇ ਹੀ ਮੈਨੂ ਸਿਖਾ ਦੀਜੈ ॥ ਤਬ ਸੈਣਿ ਕਹਾ ਰਾਜਾ ਭੀਖਣ ਸਿਖੀ ਕਾ ਕਰਮ ਔਖਾ ਹੈ ॥ ਜੇ ਕਰ ਕਰਮੁ ਕਰਣਾ ਹੋਵੈ ਤਾ ਹੋਵਹੁ ॥ ਜੀ ਸਤਿ ਬਚਨ ਤੁਸਾਡੇ ਮੰਨੇ ਜੋ ਕਹੁਗੇ ਸੋ ਕਰਸਾ ॥ ਤਬ ਰਾਜਾ ਸਿਖੁ ਹੂਆ ॥ ਅਰੁ ਨਗਰੁ ਭੀ ਸਿਖੁ ਹੂਆ ॥ ਤਬ ਸੰਗਤਿ ਕਾ ਡੇਰਾ ਊਹਾ ਹੋਇਆ ॥ ਤਬ ਜਗਾ ਭਗਤਿ ਕੀ ਉਥੇ ਬਣੀ ॥

## ਸਾਖੀ ਕਾਸੀ ਕੀ

ਤਬ ਸੰਤ ਕਾਸੀ ਮੋ ਆਇ ॥ ਆਇ ਕਰ ਕਹਾ ਭਾਈ ਏਥੇ ਅਸਥਾਨ ਬਣਾਇਐ॥ ਤਬ ਅਸਥਾਨਿ ਕੀ ਜਗਾ ਮਲੀ ਰਾਮਾਨੰਦ ਕੇ ਡੇਰੇ ਨਾਲਿ॥ ਤਬ ਅਸਥਾਨਿ ਲਾਗੇ ਬਣਵਾਏ ਆਪੁ ਅਪਿਣੇ ॥ ਤਬ ਸੈਣਿ ਕੀ ਬੈਠਿਕ ਬਣੀ ॥ ਤਬ ਸਧਨੇ ਭੀ ਬੈਠਿਕ ਬਣਾਈ ॥ ਤਬ ਤ੍ਰਿਲੋਚਨ ਕੀ ਭੀ ਬੈਠਿਕ ਬਣੀ॥ ਤਬ ਰਵਿਦਾਸ ਆਇ॥ ਉਸਿ ਕੀ ਭੀ ਬੈਠਿਕ ਬਣੀ॥ ਨਾਮਦੇ ਕੀ ਭੀ ਬੈਠਿਕ ਬਣੀ॥ ਸੂਰਦਾਸ ਕੀ ਭੀ ਬੈਠਿਕ ਬਣੀ ॥ ਅਰੁ ਹੋਰੁ ਭਗਤਾ ਕੀਆ ਭੀ ਬੈਠਿਕਾਂ ਬਣੀਆ ਹੋਈਆ ਸਨ ॥ ਤਬ ਭਗਤਿ ਬੈਠ ਕਰ ਲਾਗੇ ਤਪ ਕਰਨੇ ॥ ਤਬ ਰਾਮਾਨੰਦ ਕੇ ਦੁਆਰੇ ਤਪੁ ਕੀਆ ॥ ਪ੍ਰੇਮਿ ਕਰ ਕਰ ਕੇ ਭਗਤਿ ਕਰੀ ॥ ਤਬ ਬਾਰਾ ਬਰਸਿ ਤਪੁ ਭਗਤਾ ਕੀਆ॥ ਤਬ ਭਗਤਿ ਪ੍ਰੇਮਿ ਸੋ ਕਰੀ ॥ ਰਾਮ ਰਾਮ ਕ੍ਰਿਸਨ ਕ੍ਰਿਸਨ ਕਾ ਜਾਪੁ ਕੀਆ॥

ਤਬ ਭਗਤਿ ਪੂਰੀ ਕਰੀ ਰਾਮ ਕੀ ॥ ਤਬ ਰਵਿਦਾਸ ਕੀ ਗੋਸਟ ਭਈ॥ ਤਬ ਰਵਿਦਾਸ ਜੀ ਸਾਨੂ ਕੋਈ ਬਚਨੁ ਦਸਣਾ ਜੀ ॥ ਰਵਿਦਾਸ ਕਹਾ ਸੈਣਿ ਜੀ ਜੋ ਕੁਸੁ ਕਹੋ ਸੋ ਦਸਾ ॥ ਤਬ ਸੈਣਿ ਕੁਹਾ ਜੀ ਕੋਈ ਸਬਦੁ ਕਹੁ ॥ ਤਬ ਰਵਿਦਾਸ ਉਚਾਰੁ ਕੀਤਾ॥

## (ਸ੍ਰੀ ਰਵਿਦਾਸ) ਰਾਗੁ ਸੋਰਠ

ਪ੍ਰਾਨੀ ਕਿਆ ਮੇਰਾ ਕਿਆ ਤੇਰਾ ਜੈਸੇ ਤਰਵਰ ਪੰਖਿ ਬਸੇਰਾ॥ ਰਹਾਉ॥
ਰਾਖੁ ਕੰਧਿ ਉਸਾਰੇ ਨੀਹਾ ਸਾਢੇ ਤਰੈਹ ਹਾਥਿ ਤੇਰੀ ਸੀਆ॥
ਊਚੇ ਮੰਦਰ ਸੁੰਦਰ ਨਾਰੀ ਰਾਮ, ਨਾਮ ਬਿਨੁ ਬਾਜੀ ਹਾਰੀ॥
ਜਾਤਿ ਕਮੀਨੀ ਪਾਤਿ ਕਮੀਨੀ ਹੋਛਾ ਜਨਮੁ ਹਮਾਰਾ॥
ਤੁਧਿ ਸਰਨਾਈ ਰਾਜਾ ਰਾਮਚੰਦ ਹੇ ਰਵਿਦਾਸ ਚਮਾਰਾ॥੪॥

ਤਬ ਰਵਿਦਾਸ ਭੀ ਤਪੁ ਧਾਰਿਆ ॥ ਅਰੁ ਠਾਕੁਰੁ ਪੂਜਾ ਭੀ ਕਰੈ॥ ਤਬ ਸੈਣਿ ਨਈ ਨੂ ਯਾਦਿ ਕੀਤਾ ॥ ਤਬ ਸੈਣਿ ਕਹਾ ਭਾਈ ਧਨਾ ਜੀ ਸਾਨੂ ਨਈ ਕਿਵੈ ਮਿਲੈ ॥ਤਬ ਧਨੇ ਕਹਿਆ ਸੈਣਿ ਜੀ ਮਿਲਿਗਾ ਅਗਲੇ ਮਹੀਨੇ ਆਵੈਗਾ ॥ ਤਬ ਰਵਿਦਾਸ ਆਇ ਬੈਠਾ ॥ ਤਬ ਗੇਆਨੁ ਗੋਸਟਿ ਹੋਵਨਿ ਲਾਗੀ ਕਥਾ ॥ ਤਬ ਸਭ ਭਗਤ ਆਇ ਕਰ ਬੈਠੇ ॥ ਤਬ ਕਥਾ ਮੋ ਪ੍ਰਸੰਗੁ ਸੇਵਾ ਦਾ ਤੁਰੇਆ ॥ ਤਬ ਸਿਵ ਨੇ ਪਾਰਬਤੀ ਸੋ ਕਹਾ ਸੀ॥ ਜੋ ਕਾਸੀ ਮੋ ਪ੍ਰਾਨਿ ਦੇਵੇਗਾ ਸੋ ਬੈਕੁੰਠਿ ਧਾਮ ਜਾਵੈਗਾ ॥ ਭਗਤਿ ਨਾ ਕਰੇਗਾ ਤਾ ਕੀਕੂੰ ਜਾਵੈਗਾ ॥ ਸੁਣੁ ਪਾਰਬਤੀ ਮਰਤੰਜਾ ਜਪੈ ਕਾਸੀ ਬਸੈ ਸੋ ਮੈਨੂ ਮਿਲੇ॥ ਅਰੁ ਐਵੇ ਪ੍ਰਾਣ ਛਡੇਗਾ ਭਜਨੁ ਨਾ ਕਰੇਗਾ ॥ ਜੋ ਕੋਈ ਇਥੇ ਮਰੇਗਾ ਓਸਿ ਦੇ ਮੈ ਕਨਿ ਵਿਚਿ ਕਹਾਗਾ ॥ ਰਾਮ ਰਾਮ ਕ੍ਰਿਸਨ ਕ੍ਰਿਸਨ ਕਹੋ ਹਰੇ ਹਰੇ ॥ ਅਰੁ ਮੇਰਾ ਬਚਨੁ ਸੁਣਿ ਬੈਕੁੰਠਿ ਕੋ ਜਾਇਗਾ॥ ਤਬ ਪਾਰਬਤੀ ਕਹੇਆ ਜੀ ਰਾਮ ਕਾ ਕ੍ਰਿਸਨ ਕਾ ਨਾਮੁ ਐਸੇ ਹੈ ॥ ਜੋਈ ਸਿਮਿਰਨੁ ਕਰਦੇ ਹੈਨਿ ਜਾਤਿ ਪਾਤਿ ਉਨਾ ਦੀ ਪੁਛੀ ਨਹੀ ॥ ਅਰੁ ਰਾਮਸੋ ਜਾਇ ਮਿਲਦੈ ਹੈਨਿ ॥ ਤਬ ਸਿਵ ਕਹਾ ਪਾਰਬਤੀ ਊਹੁ ਰਾਮ ਕੇ ਨਾਮ ਨਾਲਿ ਇਕੁ ਰੂਪ ਹੋਇ ਜਾਦੇ ਹੈਨਿ ॥ ਤੇ ਰਾਮ ਉਹਨਾ ਨੂ ਮਿਲਾਇ ਲੈਦਾ ਹੈ ॥ ਤਬ ਕਥਾ ਕਾ ਪ੍ਰਸੰਗ ਹੋਇ ਚੁਕਾ ॥ ਤਬ ਭਗਤਿ ਆਪੁ ਆਪਿਣਿਆ ਅਸਿਥਾਨਾ ਨੂ ਗਏ ॥

## ਸ੍ਰੀ ਸੈਣਿ ਕਾ ਦੇਹਾਂਤ

ਤਬ ਸੈਣਿ ਭੀ ਗੈਆ ॥ ਤਬ ਸੈਣੁ ਕਹਾ ਭਾਈ ਕਿਵੈ ਨਈ ਭੀ ਆਵੈ॥ ਤਬ ਮਹੀਨਾ ਪੰਦ੍ਰਾ ਦਿਨ ਗੈਆ ਸੀ ਨਈ ਜਾਇ ਪ੍ਰਾਪਤਿ ਭੈਇਆ॥ ਤਬ ਧਨੇ ਤ੍ਰਿਲੋਚਨ ਕਹਾ॥ ਸੈਣਿ ਜੀ ਨਈ ਆਇਆ ਹੈ ॥ ਸੈਣਿ ਕਹੇਆ ਜੀ ਆਇਆ ਹੈ ॥ ਤਬ ਸਧਨਾ, ਤ੍ਰਿਲੋਚਨੁ, ਧਨਾ, ਨਾਮਦੇਵ, ਸੂਰਦਾਸ ਜਾਇ ਮਿਲੇ ॥ ਤਬ ਸੈਣਿ ਕਹਾ ਜੀ ਧਨਾ ਜੀ ਅਸੀ ਨਈ ਨੂ ਇਸ ਵਾਸਿਤੇ ਯਾਦ ਕਰਦੇ ਸਾ ॥ ਮਾਘੀ ਨੂ ਸਾਹਿਬ ਕਾ ਹੁਕਮੁ ਮੰਨਿਣਾ ਹੈ ॥ ਸੈਣਿ ਜੀ ਮਾਘਿ ਦੀ ਕਿਤਨੀ ਨੂ॥ ਤਬ ਸੈਣਿ ਕਹਾ ਜੀ ਇਕਾਦਸੀ ਪਹਿਲੇ ਪਖਿ ਕੀ ॥ ਤਬ ਧਨੇ ਕਹਾ ਸੈਣਿ ਜੀ ਮੈ ਭੀ ਚਲਣਾ ਹੈ ਪਰੁ ਅਗਿਲੇ ਵਰੈ ॥ ਤਬ ਸੈਣਿ ਕਹਾ ਹੁਣ ਸਾਥੁ ਕਰੁ ॥ ਤਬ ਧਨੇ ਕਹਾ ਜੀ ਕੀਕੂ ਕਰੀਐ ਹੁਕਮ ਥੋ ਬਾਹਿਰੇ ॥ ਹੁਕਮ ਆਵੇਗਾ ਤਾ ਚਲਸਾ ॥ ਤਬ ਦੋਇ ਮਹੀਨੇ ਗੁਜਰੇ ਤਾ ਮਾਘੀ ਆਈ ॥ ਤਾ ਸੈਣਿ ਕਾ ਤਈਆਰਾ ਭੈਇਆ॥ ਤਾ ਸੈਣਿ ਕਹਾ ਨਈ ਸਾਨੂ ਹੁਕਮੁ ਆਇਆ ਹੈ ॥ ਅਸਾ ਚਲਿਣਾ ਹੈ॥ ਤਬ ਨਈ ਕਹਾ ਜੀ ਸਾਨੂ ਕੁਛ ਕਹੁ ॥ ਤਬ ਸੈਣਿ ਕਹਾ ਨਈ ਬੈਠਿਕੇ ਸੋ ਰਹੁਗੇ ਕੇ ਜਾਹੁਗੇ ਪਿਸਹਿ॥ ਤਬ ਨਈ ਨੇ ਕਹਾ ਜੋ ਕਸੁ ਕਹੁ ਸੋ ਕਰਾਗੇ ॥ ਤਬ ਸੈਣਿ ਕਹਾ ਈਹਾ ਹੀ ਰਹੁ ਉਤੇ ਕਿਆ ਕਰਨਾ ਹੈ॥ ਤਬ ਨਈ ਨੇ ਕਹਾ ਜੀ ਤੁਮ ਤੋ ਸਾਧਿ ਹੋਹ ਹਮ ਦੁਨੀਆਦਾਰ ਹੈ॥ ਤਬ ਸੈਣਿ ਕਹੇਆ ਭਗਤਿ ਕਰੁ ਰਾਮ ਕਾ ਭਜਨੁ ਕਰੋ ਬੈਠਿ ਕੈ ॥ ਤਬ ਨਈ ਕਹੇਆ ਜੀ ਤੁਮ ਨਾਮ ਕੇ ਪੈਰੋ ਹੋ॥ ਤੁਮ ਕੋ ਰਾਮ ਕਾ ਦਰਸਨੁ ਹੋਆ ਹੈ ॥ ਹਮ ਤੋ ਟੈਹਿਲਿ ਕਰਨਹਾਰੇ ਹਾ॥ ਟੈਹਿਲਿ ਕਰਾਗੇ ਤਾ ਰੋਜੀ ਜੁੜੇਗੀ॥ ਤਬ ਸੈਣਿ ਕਹਾ ਈਹਾ ਬਹੁਤੁ ਕੁਸ ਹੈ ॥ ਨਈ ਈਹਾ ਹੀ ਰਹੁ ॥ ਇਕਾਦਸੀ ਕਾ ਦਿਨੁ ਆਇ ਮਿਲਿਆ ॥ ਤਬ ਧਨਹ ਤ੍ਰਿਲੋਚਨ ਨਾਮਦੇਵ ਸਧਨਾ ਸੂਰਦਾਸ ਰਵਿਦਾਸ ॥ ਤਬ ਸੰਗਤਿ ਸਭ ਇਕਤ੍ਰਿ ਭਈ ॥ ਕਾਸੀ ਕੇ ਲੋਕ ਦਰਸਨ ਕੋ ਆਇ ॥ ਤਬ ਇਕ ਦਿਨ ਅਗੁ ਸਭ ਦਰਸਨ ਕਰ ਗਏ ॥ ਬੈਠਿਕ ਨਈ ਕੁ ਕਹਾ ਅਰੁ ਨਈਆਣਾ ਭੀ ਕਹਾ ॥ ਤਬ ਭਗਤਾ ਕੀ ਸੌਂਪਣਾ ਭਈ ॥ ਤਬ ਸੈਣਿ ਕੀ ਜੋਤੀ ਜੋਤਿ ਰਲਿ ਗਈ ॥ ਤਬ ਨਈ ਕਰਮਾ ਧਰਮਾ ਕੋ ਤੁਰਿਆ ॥ ਗੇਆ ਜਾਇ ਕਰਵਾਈ॥ ਉਜਿਲੇ ਕਰਮ ਕਰੈ ॥ ਤਬ ਨਈ ਕਾਸੀ ਆਇਆ ॥ ਤਬ ਸੰਗਤਿ ਜੋ ਕਹੇਆ ਜੀ ਮਹੋਛਾ ਕਰੋ ॥ ਤਬ ਨਈ ਮਹੋਛਾ ਕਰਨੇ ਕਾ ਅਰੰਭਈਆ ॥ ਅਰੁ ਜਗੁ ਕਰੁ ਕਾਸੀ ਮੋ ॥ ਅਰੁ ਜੋ ਸੰਗਤਿ ਕਹੇਆ ਸੋ ਕੀਆ ॥ ਤਬ ਸਧਨਾ ਤ੍ਰਿਲੋਚਨ ਨਾਮਦੇਵ

ਧੰਨਾ ਸੂਰਦਾਸ ਰਵਿਦਾਸ ਜੋ ਰਾਮਾਨੰਦ ਦੇ ਸਿਖ ਸਭ ਇਕਤ੍ਰ ਆਇ ਭਏ॥ ਤਬ ਨਈ ਕੋ ਤਿਲਕੁ ਦੀਆ॥ ਸੈਣਿ ਭਗਤਿ ਕੀ ਤਬ ਸੇਲੀ ਦੀਨੀ॥ ਗੁਰਮੰਤ੍ਰ ਦੀਨਾ ॥ ਗੁਰਮਾਤ੍ਰਾ ਦੀਨੀ॥ ਅਰੁ ਗੁਰਪ੍ਰਨਾਲੀ ਦੀਨੀ ॥ ਗਾਤ੍ਰੀ ਜਪੁ ਸੈਣਿ ਕਾ ਆਰਤੀ ਦੀਨੀ ॥ ਜੋ ਗੁਰਮੰਤ੍ਰ ਕੰਠੀ ਮਾਲਾ ਤਿਲਿਕੋ ਸਭੁ ਦਸੇਆ ॥ ਕੀਰਤਨ ਹੋਵਨੇ ਲਾਗਾ॥ ਤਬ ਸੂਰਦਾਸ ਸਬਦੁ ਉਚਾਰੁ ਕੀਤਾ॥

## (ਸ੍ਰੀ ਸੂਰਦਾਸ) ਰਾਗੁ ਆਸਾ

ਤੁਹਿ ਵਿਸਰੇ ਮੈ ਮਰਸਾ ਸਾਈ ॥ ਬਿਨਾ ਗੁਰਦੀਪਕ ਚਾਦਨ ਨਾਹੀ ॥ ਰਹਾਉ॥
ਤੁਧ ਬਿਨ ਧੇਨ ਚਰੈਦੀ ਨਾਹੀ ॥ ਜਮਨ ਕਨਾਰੇ ਛੋਰ ਪਾਈ॥
ਸੁੰਦ੍ਰ ਠਾਕੁਰ ਰੂਪ ਦੇਖਾਈ ॥ ਹਉ ਵਾਰੀ ਘੋਲੀ ਮੇਲ ਮਿਲਾਈ॥
ਸੂਰਦਾਸ ਪ੍ਰਭ ਤੁਮਿਰੇ ਦਰਸ ਕੋ ॥ ਬਾਰਬਾਰ ਮੁਹਿ ਵਿਸਰ ਨਾਹੀ ॥੧੫॥

## ਸਲੋਕੁ

ਰਾਮ ਕੇ ਆਗੇ ਨਾਮਾ ਨਾਚੇ ਸਹਸ ਕਬੀਰ ਬਜਾਵੈ ਤੂਰਾ॥
ਵਡੇ ਸੁਘੜ ਰਵਿਦਾਸ ਰਬਾਬੀ ਧੰਨਾ ਉਪੰਗੀ॥
ਪਦੁ ਗਾਵੈ ਪ੍ਰਮਾਨੰਦ ਸੂਰ ॥ ਤਬ ਸੈਣਾ ਦੀਪਕ ਲੀਏ ਹਜੂਰ ॥੧੬॥

ਤਬ ਨਈ ਓਥੇ ਰਹਿਉ ਬਰਸੁ ॥ ਤਬ ਫੇਰਿ ਮੁੜਿ ਆਇਆ॥ ਅਰੁ ਬੈਠਿਕ ਸੰਗਤਿ ਨੂ ਦੇ ਆਇਆ॥ ਤਬ ਬੈਠਾਲਿ ਸੰਤਾ ਕੋ ਫਿਰ ਆਇਆ॥ ਸਾਧ ਸੰਗਤਿ ਊਹਾ ਰਹਿ ॥ ਤਬ ਫਿਰ ਸੰਤਾ ਸਦਿਆ ਭੇਟਿ ਕਾਰ ਲੈਣਿ ਵਾਸਤੇ ॥ ਫੇਰ ਗੈਆ ਰਾਜਾ ਜੈਦੇਵ ਪਾਸਿ॥ ਤਬ ਰਾਜਾ ਜੈਦੇਵ ਬਹੁਤੁ ਭਾਉ ਕੀਤਾ ॥ ਤਬ ਰਾਜਾ ਨੇ ਦਸਵਾ ਹਿਸਾ ਦੋ ਹਜਾਰ ਰੋਕ ਦੇਣਾ ਥਾ॥ ਸੋ ਨਈ ਕੋ ਦਿਤਾ ਹੁੰਡੀਆ ਕਰਵਾਇ ਦਿਤੀਆ॥ ਤਬ ਰਾਜਾ ਜੈਦੇਵ ਨੇ ਸੈਣਿ ਕੀ ਬਾਤਾ ਪੁਛੀਆ ॥ ਤਬ ਨਈ ਦਸੀਆ ॥ ਸਬਦ ਭੀ ਦਸੇ ਨਈ ਨੇ ॥ ਅਰੁ ਤਬ ਰਾਜਾ ਬਹੁਤੁ ਪ੍ਰਸਿਨਿ ਭੈਆ ਜੈਦੇਵ ॥ ਤਬ ਰਾਜੇ ਨੇ ਕਹਾ ਨਈ ਤੂ ਈਹਾ ਹੀ ਰਹੁ॥ ਤਬ ਇਕੁ ਬਰਸੁ ਨਈ ਉਥੇ ਰਹਾ॥ ਤਬ ਜੋ ਸਿਖੀ ਸੀ ਸਭੁ ਨਈ ਪਾਸ ਆਈ ॥ ਤਬ ਨਈ ਕਾ ਦ੍ਰਸਨ ਸਿਖਾ ਜੈਪਾਲੁ ਰਾਜਾ ਕਾ ਦਰਸਨ ਕਰਾਇਆ॥ ਕਾਸੀ ਮੂ ਰਹਿਆ ਇਕੁ ਬਰਸੁ॥ ਫਿਰ ਨਈ ਦੇਸਿ ਆਇਆ ॥ ਤਬ ਕੌਲੂ ਬਾਮਣ ਰਾਜਾ ਸੌ ਕਹਾ ਜੀ ਰਾਜਾ ਅਬ ਕੌਣੂ ਸਿਖੀ ਉਗਿਰਾਹੇਗਾ ॥ ਭਾਈ ਸੈਣਿ ਕਾ ਪੁਤੋ ਨਈ ਲੈਗਾ ॥ ਤਬ ਲਾਗਾ ਸਬਦ ਲਿਖਿਣੈ ਕੌਲੂ ਬਾਮਣੂ ॥ ਤਬ ਰਾਜਾ ਸੋ ਕਹਾ ਸੇਣਿ

ਕੈ ਸਬਦ ਲਿਖਿ ਲੈ ਨਈ ਥੁ ॥ ਜੀ ਲਿਖਿ ਲੈਨਿ ਹਾਹਾ ॥ ਤਬ ਪੰਦਰਾ ਹਜ਼ਾਰ ਸਬਦੂ ਸਲੋਕੁ ਲਿਖਿ ਲੀਤਾ ॥
ਜੋ ਇਹ ਕਥਾ ਸੁਨੇ ਅਰੁ ਗਾਵੇ ॥
ਹਰਿ ਸੈਨਿ ਕਾ ਧੇਆਨੁ ਲਗਾਵੇ ॥
ਸਚਿ ਨਾਮੁ ਗੋਬਿੰਦੇ ਪਾਵੇ ॥
ਮੁਕਤ ਪੰਥੁ ਹਰਿ ਸੈਨੂ ਮਿਲਾਵੇ ॥
ਰਾਮ ਨਾਮ ਹਰਿ ਨਈ ਪਾਵੈ ॥
ਗੁਰ ਸੈਣੇ ਕਾ ਧੇਆਨੁ ਲਗਾਵੇ ॥
ਮੁਕਤਿ ਪੰਥੁ ਹਰਿ ਜੀ ਕੋ ਪਾਵੇ ॥

ਕਥਾ ਸੋ ਸੈਣੇ ਭਗਤਿ ਕੀ ਪੂਰਨ ਹਰਿ ਭਗਵਾਨ ॥
ਜਨਮ ਕਥਾ ਹਰਿ ਸੈਣਿ ਕੀ ਸੰਤ ਸੁਨੁ ਦੇ ਕਾਨ ॥
ਸੰਮਤ ਚੌਦਾ ਸੈਇ ਨਭਵਾ ਜੋਤੀ ਜੋਤਿ ਰਲੀ ਪੂਰਨ ਹੋਵੇ ਕਾਮ ॥
ਰਾਮ ਨਾਮ ਗੁਰ ਪਾਈਐ ਹਰਿ ਸੈਣਾ ਭਜੁ ਨਾਮ ॥
ਧੰਨਾ ਤੇ ਰਵਿਦਾਸ ਜੀ ਤ੍ਰਿਲੋਚਨ ਸਧਨਾ ਜਾਨੁ ॥
ਨਾਮਦੇਉ ਅਰੁ ਸੂਰਦਾਸ ਕੀਰਤਨ ਕੀਤਾ ਜਾਮਨੀ ਚਾਰੇ ਜਾਮ ॥
ਹਰਿ ਨਾਈ ਭੈਇਆ ਗੋਲਿਣ ਕਾ ਪੋਤਾ ਭੈਉ ਮੁਕੰਦੇਰਾਇ ਸੁਤੁ ਜਾਨ ॥
ਲੀਨੀ ਕੁਲਿ ਉਧਾਰਿ ਸੈਣਿ ਰੂਪ ਧਰ ਨਾਮ ॥
ਕੱਲੂ ਬਾਮਣ ਇਹੁ ਕਹਿਉ ਸੁਨ ਰਾਜਾ ਦੇ ਕਾਨ ॥
ਆਗੇ ਕਥਾ ਸੋ ਬਹੁਤੁ ਹੈ ਹਰਿ ਸੈਣਾ ਭਜੁ ਨਾਮੁ ॥
ਭੁਲਾ ਚੁਕਾ ਬਖਿਸੀਉ ਸੰਤ ਸੁਨੁ ਦੇ ਕਾਨੁ ॥
ਕਥਾ ਸੋ ਸੈਣੇ ਭਗਤ ਕੀ ਪੂਰਨ ਹਰਿ ਭਗਵਾਨ ॥
ਹਰਿ ਸੈਣੇ ਕਾ ਜਾਪੁ ਕਰੁ ਰਾਮ ਕ੍ਰਿਸਨ ਕਰ ਧੇਆਨੁ ॥
ਜਪੁ ਕਰੁ ਸੈਣੇ ਭਗਤਿ ਕਾ ਮੁਕਤੀ ਪਾਵੈ ਧਾਮੁ ॥
ਜੋ ਇਛਾ ਮਨ ਮੈ ਬਸੇ ਪੂਰਨ ਹੋਵੇ ਕਾਮੁ ॥੧੭॥

ਸੰਮਤ ੧੪੯੪

# ਸ੍ਰੀ ਸੈਣਿ ਭਗਤਾਵਲੀ
# ਪਉੜੀ

ਓਅੰਕਾਰ ਜਬ ਕੀਆ ਪਸਾਰਾ ॥ ਓਅੰਕਾਰਿ ਜਗ ਤਾਰਨ ਹਾਰਾ॥
ਓਅੰਕਾਰ ਤੇ ਓਪਜਤਿ ਭਈ ॥ ਸ੍ਰੀ ਭਗਤ ਰਾਮ ਤੇ ਕਹੀ॥
ਉਪਿਜਿਓ ਪ੍ਰੇਮਿ ਭਗਤਿ ਕਰ ਲਈ ॥ ਸਭ ਕੀਨੁ ਹਰਿ ਇਕੋ ਮਈ॥
ਰਾਮ ਨਾਮ ਕੀ ਓਪਮਾ ਭਈ ॥ ਰਾਮ ਨਾਮੁ ਜਿਨ ਸਾਚਾ ਪਾਇਆ॥
ਪ੍ਰੇਮ ਕੀਆ ਸਰਨ ਗੁਰ ਆਇਆ ॥੧॥
ਭਗਤਿ ਵਛਲ ਹਰਿ ਸੰਤ ਉਧਰਨਿ ॥ ਰਾਮ ਨਾਮ ਕੀਓ ਜਗਤਾਰਿਨਿ॥
ਜਿਉ ਤਾਰੇ ਬਾਲੇ ਮਹਿਤਾਰੀ ॥ ਐਸੀ ਰਛਾ ਕਰੁ ਮੁਰਾਰੀ॥
ਜਹਾ ਜਹਾ ਪੜੇ ਸੰਤਨ ਪਰੈ ਭ੍ਾਰੀ ॥ ਤਾਕੀ ਰਛਾ ਕਰੇ ਮੁਰਾਰੀ॥
ਸੈਣਿ ਦਾਸ ਹਰ ਸਦ ਬਲਹਾਰੀ ॥੨॥
ਪੈਲਾਦਿ ਭਗਤ ਕੀ ਪੈਜਿ ਰਖਾਈ ॥ ਥੰਭ ਬਾਧਿ ਹਰਿ ਲੈਓ ਛਡਾਈ॥
ਖਲ ਉਤਾਰੀ ਹਰਿਨਾਖਿਸ ਭਾਈ ॥ ਥੰਭਿ ਪਾੜ ਨਿਕਸਿਓ ਰਘੁਰਾਈ॥
ਲੀਉ ਪੈਲਾਦਿ ਹਰਿ ਕ੍ਰਿਸਨ ਛਡਾਈ॥ਭਗਤਨ ਕੀ ਹਰਿ ਕਰੀ ਸਾਹਾਈ॥
ਸੈਣਿ ਦਾਸ ਹਰਿ ਬਲ ਬਲ ਜਾਈ ॥ ਰਾਜਾ ਕੀ ਹਰਿ ਟੈਹਿਲਿ ਕਮਾਈ ॥੩॥
ਧਰੂਹਿ ਭਗਤ ਹਰਿ ਦਾਸਿ ਉਧਾਰਿਉ ॥ ਪਿਤਾ ਸੋ ਰੂਸਿ ਬਨ ਕੋ ਧਾਇਉ॥
ਨਾਰਦ ਰਿਖਿ ਹਰਿ ਮਾਹਿ ਗਿਆਇਉ॥ਹਰਿ ਹਰਿ ਨਾਮ ਤਾਹਿ ਸਮਝਾਇਉ॥
ਭਗਤਿ ਕਮਾਈ ਹਿਤਿ ਚਿਤ ਲਾਈ॥ ਤਹਾ ਅਟਲ ਪਦੁ ਪਾਇਉ ਜਾਈ॥
ਰਾਮ ਨਾਮ ਕਰ ਸਾਗਰ ਬਾਧੇ ਸਤਿਗੁਰ ਪਾਰ ਲੰਘਾਇਉ॥
ਸੈਣਿ ਦਾਸਿ ਭਜੁ ਮੰਨ ਅੰਦਿਰ ਹਰਿ ਹਰਿ ਨਾਮ ਧੇਆਇਉ॥੪॥
ਪੰਚੇ ਪਾਡੋ ਤਾਕੀ ਨਾਰੀ ॥ ਭਗਤ ਕਰੀ ਉਨਿ ਹਰਿ ਕੀ ਭਾਰੀ॥
ਏਕਿ ਚੀਰ ਤੇ ਅਨੇਕਿ ਬਨਾਇ ॥ ਲਾਜਿ ਰਹੀ ਹਰਿ ਦੌੜੇ ਆਏ॥
ਤਾਤੇ ਦ੍ਰੋਪਤੀ ਕਰੀ ਨਿਹਾਲੁ॥
ਭਗਤਿ ਕਰੀ ਖੰਡੇ ਕੀ ਧਾਰਿ ॥ ਸੈਣਿ ਦਾਸਿ ਹਰਿ ਨਾਮ ਉਚਾਰਿ॥੫॥
ਪੀਪਾ ਹਰਿ ਕਾ ਦਰਸਨ ਚਾਵੈ ॥ ਭਗਤਿ ਕਰੇ ਪ੍ਰੇਮ ਰਸ ਪਾਵੈ॥
ਤਾ ਕੋ ਸੁਨੀਉ ਹਰਿ ਕੀ ਬਾਤਿ ॥ ਸੁਖੁ ਪਾਵੈ ਸਿਮਰੇ ਪ੍ਰਭਾਤਿ॥
ਰਾਮ ਨਾਮ ਸੋ ਕਰੁ ਪ੍ਰੀਤ ॥ ਭਗਤਿ ਕਰੇ ਨਾਰਾਇਨ ਨੀਤ॥
ਰਾਮਾਨੰਦ ਕੀ ਸੇਵ ਕਮਾਈ ॥ ਸਾਗਰ ਮੈ ਪ੍ਰਭ ਦੀਓ ਬਤਾਈ॥
ਸੈਣਿ ਦਾਸ ਹਰਿ ਮਿਲਿਉ ਜਾਈ ॥੬॥
ਨਾਰਦੁ ਹਰਿ ਕਾ ਨਾਮ ਜਪਾਵੈ ॥ ਰਾਧਿ ਕ੍ਰਿਸਨ ਗੋਬਿੰਦ ਗਾਵੈ॥
ਸਤਿ ਸਰੂਪ ਆਤਮਾ ਪਾਵੈ ॥ ਭਗਤ ਕਰੇ ਹਰਿ ਨਾਮ ਧੇਆਵੈ॥

ਪ੍ਰੇਮ ਕਰੇ ਨਾਮ ਚਿਤੁ ਲਾਵੈ ॥ ਹਰਿ ਚਰਚਾ ਸੋ ਧੇਆਨੁ ਲਗਾਵੈ ॥
ਸੈਣਿ ਦਾਸਿ ਗੁਰ ਪੂਰਾ ਪਾਵੈ ॥੭॥
ਸੁਖਦੇਵ ਜਨਕ ਕੀ ਸੇਵਾ ਕੀਨੀ ਮੁਕਤੀ ਧਾਮ ਪੁਚਾਵੈ ॥
ਭਜ ਗੋਬਿੰਦ ਹਰਿ ਕੋ ਨਾਮ ਸਤਿ ਸੀਲ ਘਰ ਆਵੈ ॥
ਗੋਬਿੰਦ ਹਰਿ ਕਾ ਨਾਮੁ ਉਧਾਰੇ ਮੁਕਤ ਤਾਹਿ ਤੇ ਪਾਵੈ ॥
ਸਚ ਨਾਮ ਰਾਮ ਹਰਿ ਗਾਵੈ ॥
ਸੈਣਿ ਦਾਸਿ ਹਰਿ ਹਰਿ ਕਰੁ ਪੂਜੈ ॥ ਰਾਮ ਨਾਮ ਨਿਸ ਬਾਸੁਰ ਗਾਵੈ ॥੮॥
ਆਨੰਤਦਾਸੁ ਹਰਿ ਜਨ ਕੀ ਧੂਰੇ ॥ ਤਾ ਮੈ ਰਾਮ ਘਟ ਸਤਿਗੁਰ ਪੂਰੇ ॥
ਸੇਵਾ ਕੀਨੀ ਹਰਿ ਅਨਹਦੁ ਧੂਰੇ ॥ ਸਤਿ ਸਰੂਪ ਹਰਿ ਦਰਸੁ ਹਜੂਰੇ ॥
ਕੀਨੀ ਗੋਬਿੰਦ ਟੈਹਿਲਿ ਅਪਾਰ ॥ ਸਤਿਗੁਰ ਪਾਇਆ ਹੈ ਦਰਬਾਰ ॥
ਰਾਮ ਨਾਮ ਸਿਮਰੇ ਕਰਤਾਰੁ ॥ ਸੈਣਿ ਦਾਸ ਹਰਿ ਸਚੁ ਉਚਾਰੁ ॥੯॥
ਰਵਿਦਾਸ ਭਗਤ ਨੇ ਐਸੀ ਕੀਨੀ ॥ ਠਾਕੁਰੁ ਪਾਇਆ ਪਕੜ ਅਧੀਨੀ ॥
ਡੂਬਤ ਠਾਕੁਰੁ ਜਲ ਮੈ ਆਇਆ ॥ ਤੁਲਸੀ ਦਲ ਅਰੁ ਤਿਲਕੁ ਚੜਾਇਆ ॥
ਭੋਗੁ ਲਗਾਇਆ ਹਰਿ ਧੂਪੁ ਦੇਵਾਇਆ ॥
ਸੈਣਿ ਦਾਸਿ ਹਰਿ ਗੁਰ ਸੇਵਾ ਨੀਕੀ ਰਾਮ ਨਾਮ ਗੁਨ ਗਾਇਆ ॥੧੦॥
ਧੰਨੇ ਐਸੀ ਭਗਤ ਕਮਾਈ ॥ ਵਛੇ ਮੋੜੇ ਗਊ ਚਰਾਈ ॥
ਠਾਕੁਰ ਤਾਕੇ ਭਏ ਸਾਹਾਈ ॥ ਰੋਟੀ ਦੇ ਕਰ ਛਾਹਿ ਪੀਆਈ ॥
ਭਗਤਿ ਹੇਤਿ ਪ੍ਰਭ ਖੇਤੁ ਜਮਾਈ ॥ ਰਾਮ ਨਾਮ ਜਪੁ ਧੂਪੁ ਚੜਾਈ ॥
ਸੈਣਿ ਦਾਸਿ ਗੁਰ ਸਾਚਾ ਪਾਈ ॥੧੧॥
ਨਾਮਾ ਤਾਕਾ ਦਾਸ ਕਹਾਵੈ ॥ ਮੰਦ੍ਰ ਫੇਰਿਓ ਗਊ ਜੀਵਾਵੈ ॥
ਤਾਕਾ ਛਪੁਰੁ ਹਰਿ ਜੀ ਛਾਵੈ ॥ ਕੋਟਿ ਜਨਮ ਕੇ ਪਾਪਿ ਗਵਾਵੈ ॥
ਮੁਗੋਲੁ ਬਣੇ ਕਮਚੀ ਫੜ ਆਵੈ ॥ ਦੂਧੁ ਪੀਆਇ ਬੀਠਲਾ ਗਾਵੈ ॥
ਸਤਿ ਸਰੂਪੁ ਨਾਮਦੇ ਪਾਇਆ ॥ ਸੈਣਿ ਦਾਸਿ ਹਰਿ ਤਾਕੋ ਗਾਇਆ ॥੧੨॥
ਭਗਤ ਕਬੀਰ ਹਰਿ ਪੂਰਨ ਜਾਨੁ ॥ ਸਤਿਗੁਰ ਹੈ ਪੂਰਨ ਭਗਵਾਨੁ ॥
ਚੋਰੀ ਤਾਕੋ ਚੋਰੁ ਜੁ ਧਾਇ ॥ ਤਾਹਿ ਕਮਾਲੀ ਨਾਲਿ ਸੋ ਆਇ ॥
ਭਗਤਿ ਹੇਤਿ ਲੋਈ ਚਲਿ ਗਈ ॥ ਬਣੀਏ ਕੇ ਅੰਦ੍ਰ ਤਬ ਭਈ ॥
ਸਿਧਾਈ ਲੇ ਆਵੈ ਸੰਤ ਜਿਵਾਵੈ ॥ ਕਾਧੇ ਚੜਿ ਬਣੀਐ ਪੇ ਆਵੈ ॥
ਤਾਕੀ ਲਾਜਾ ਰਾਖੈ ਰਾਮ ॥ ਮਹੋਛਾ ਤਾਰਿ ਕੀਆ ਕਲਿਆਣਿ ॥
ਸੈਣਿ ਦਾਸਿ ਗੁਰ ਸਾਚਾ ਜਾਣਿ ॥੧੩॥
ਬਿਖ ਖਾਈ ਹਰਿ ਮੀਰਾ ਬਾਈ ॥ ਹਰਿ ਜੀ ਤਾਕੇ ਭਏ ਸਾਹਾਈ ॥
ਖਾਇ ਜਹਰ ਹਰਿ ਹਰਿ ਗੁਨ ਗਾਈ ॥ ਰਾਜਾ ਕੀ ਕਰੀ ਬਡਾਈ ॥

ਪ੍ਰੇਮਿ ਭਗਤਿ ਸਾਧੂ ਕੀ ਪਾਈ ॥ ਪੂਜੇ ਠਾਕੁਰੁ ਹਰਿ ਹਰਿ ਗਾਈ ॥
ਸੈਣਿ ਦਾਸ ਗੋਬਿੰਦੇ ਸਾਈ ॥੧੪॥
ਰੰਕਾ ਬੰਕਾ ਹਰਿ ਹਰਿ ਗਾਵੈ ॥ ਪ੍ਰੇਮਿ ਭਗਤ ਰਾਮ ਕੀ ਪਾਵੈ ॥
ਤਾਕੇ ਅੰਤਰ ਭਰੇ ਗੋਸਾਈ ॥ ਅੰਗੀਕਾਰੁ ਨਾ ਕਰਦੇ ਕਾਈ ॥
ਹੀਰੇ ਲਾਲਿ ਜਵਾਹਰਿ ਮਣੀ ॥ ਤਾਕੇ ਘਰ ਸੋਹੇ ਬਹੁ ਘਣੀ ॥
ਲਕੜੀਆ ਚੁਣਿ ਭੋਗੁ ਲਗਾਵੈ ॥
ਹਰਿ ਹਰਿ ਜਪਨ ਰਾਮ ਕੋ ਪਾਵਨ ॥ ਸਤਿਸੀਲ ਕਾ ਧੇਆਨੁ ਲਗਾਵਨ ॥
ਸੈਣਿ ਦਾਸਿ ਪੂਰਨ ਗੁਰ ਪਾਵਨ ॥੧੫॥
ਕੇਬਰੁ ਕੁਬਰ ਦੋਨੁ ਭਾਈ ॥ ਰਾਮ ਨਾਮ ਸੋ ਹਿਤਿ ਚਿਤ ਲਾਈ ॥
ਭਗਤ ਕਰੀ ਰਾਮ ਰਾਘਰਾਈ ॥
ਸੰਤ ਸਾਧਿ ਸਿਉ ਪ੍ਰੀਤ ਲਗਾਵੈ ॥ ਜੀਤੇ ਘਟ ਕੋ ਪ੍ਰੇਮਿ ਬਢਾਵੈ ॥
ਰਾਮ ਰਾਮ ਕਾ ਦਰਸਨ ਪਾਵੈ ॥ ਸੈਣਿ ਦਾਸਿ ਗੁਰ ਨਿਹਚਲੁ ਗਾਵੈ ॥੧੬॥
ਤ੍ਰਿਲੋਚਨ ਜਬ ਦਰਸਨ ਪਾਇਆ ॥ ਝਾੜੂ ਸਰੀਰੇ ਅੰਗ ਬਨਾਇਆ ॥
ਜਾਇ ਤ੍ਰਿਲੋਚਨ ਕੇ ਘਰ ਮਾਹੈ ॥ ਮੁਖੋ ਨਾ ਮਾਗੈ ਭੋਜਨ ਖਾਵੈ ॥
ਕਰੈ ਟੈਹਿਲਿ ਬਹੁਤ ਚਿਤੁ ਲਾਵੈ ॥
ਤ੍ਰਿਆ ਸੋਚਿ ਕਰੇ ਬਹੁ ਚਿਨਤਾ ॥ ਖਾ ਰਹੇ ਨ ਮਾਗੈ ਅੰਤਾ ॥
ਜਬ ਦੂਤੀ ਨੇ ਕਹਿਆ ਸਮਝਾਈ ॥ ਤਬ ਅੰਤ੍ਰ ਧੇਆਨਿ ਭੈਇ ਰਾਘਰਾਈ ॥
ਸੈਣਿ ਦਾਸਿ ਹਰਿ ਪ੍ਰਭ ਕੋ ਗਾਈ ॥੧੭॥
ਜੈਇਦੇਵਿ ਭਗਤ ਸਤਿਗੁਰ ਕਾ ਪੂਰਾ ॥ ਤਾਕੇ ਕ੍ਰਿਸਨ ਹੈ ਸਦਾ ਹਜੂਰਾ ॥
ਤਿਸ ਥੋ ਘੁਸੇ ਰਾਮ ਬਨਾਵੈ ॥ ਤੁਕ ਲਿਖਿ ਕਰਿ ਕਾਗਦਿ ਪਰ ਜਾਵੈ ॥
ਪ੍ਰੇਮਿ ਕੀਆ ਤਿਸੁ ਸੁਰਤ ਬਵਰਾਨੀ ॥ ਮਿਲੇ ਰਾਮ ਤਿਸੁ ਅੰਤ੍ਰਜਾਮੀ ॥
ਸੈਣਿ ਦਾਸਿ ਹਰਿ ਸਚੁ ਬਿਖਾਨੀ ॥੧੮॥
ਕਰਮਾ ਬਾਈ ਭਗਤ ਕਹਾਵੈ ॥ ਠਾਕੁਰੁ ਤਾਕੇ ਖਿਚੜ ਖਾਵੇ ਭੋਗ ਲਗਾਵੈ ॥
ਕਰੇ ਪ੍ਰੇਮਿ ਰਾਮ ਕੋ ਪਾਵੈ ॥ ਚਲ ਠਾਕੁਰੁ ਤਾਕੇ ਘਰ ਆਵੈ ॥
ਖਿਚੜੀ ਖਾਵੈ ਭੋਗੁ ਲਗਾਵੈ ॥ ਪੂਰਨ ਦਰਸਨ ਮੀਰਾ ਪਾਵੈ ॥
ਸੈਣਿ ਦਾਸਿ ਗੁਣ ਹਰਿ ਕਾ ਗਾਵੈ ॥੧੯॥
ਅਬ ਸਧਨੇ ਕੀ ਸੁਣੀਐ ਬਾਤਿ ॥ ਓਅੰਕਾਰ ਰਹੇਉ ਚਿਤੁ ਲਾਗਿ ॥
ਸਾਧਿ ਸੰਗਤ ਮੈ ਪ੍ਰੇਮੁ ਕਰ ਗਾਵੈ ॥ ਓਅੰਕਾਰ ਕਾ ਧੇਆਨੁ ਲਗਾਵੈ ॥
ਗੜਿ ਭੀਤਰੇ ਮੈ ਤਾੜੀ ਲਾਵੈ ॥ ਸਾਧਿ ਸੰਗਤਿ ਮੈ ਸੋਇਆ ਜਾਗੈ ॥
ਹਰਿ ਹਰਿ ਮਨਤੇ ਕਬੂ ਨ ਭਾਗੈ ॥ ਪ੍ਰੇਮਿ ਕੀਆ ਤਿਨ ਠਾਕੁਰ ਪਾਇਆ ॥
ਸੈਣਿ ਦਾਸਿ ਸਚੁ ਨਾਮੁ ਧੇਆਇਆ ॥੨੦॥

ਬਾਲਿਮੀਕ ਹਰਿ ਮਾਨਿਸ ਮਾਰੇ ॥ ਲੈ ਤ੍ਰੀਆ ਕੋ ਆਨਿ ਖਵਾਲੇ ॥
ਤਾਕੋ ਮਿਲੇ ਸਾਧਿ ਅਬਨਾਸੀ ॥ ਕਾਟੀ ਜਾਕੀ ਜਮ ਕੀ ਫਾਸੀ ॥
ਗੁਰਮੰਤ੍ਰ ਗੁਰਸੰਤ ਦ੍ਰਿੜਾਇਆ ॥ ਰਾਮ ਨਾਰਾਇਨੁ ਤਾਹਿ ਬਤਾਇਆ ॥
ਭਗਤ ਹਰਿ ਨਾਮ ਧੇਆਇਆ ॥
ਛੁਡੀ ਜਮ ਕੀ ਕਾਣਿ ਚੁਕਾਇ ॥ ਸੈਨਿ ਤੂ ਹਰਿ ਹਰਿ ਗਾਇ ॥੨੧॥
ਅਬ ਬੰਕਾ ਕੀ ਸੁਨੀਓ ਬਾਤ ॥ ਲੋਦੀ ਨਾਮ ਤਾਹਿ ਤਿਸੁ ਭਾਖ ॥
ਪਕੜਿ ਜਨਾਵਰ ਤਪਸੀ ਪੈ ਆਇਆ ॥ ਤਪਸੀ ਨੇ ਉਹੁ ਸਭੀ ਉਡਾਇਆ ॥
ਸੰਖ ਚਕਰ ਹਰਿ ਗਦ ਸੁਹਾਇਆ ॥ ਸੋ ਪੰਛੀ ਤੁਮ ਪਕੜਿ ਮੰਗਾਵਹਿਆ ॥
ਲੋਤਾ ਬਨਾ ਖੋਜਨ ਧਾਇਆ ॥
ਢੂਡਿਤ ਢੂਡਿਤ ਸਭ ਝੀਨੀ ਆਸਾ ॥ ਪੰਛੀ ਕਹੂ ਨ ਪਾਵੈ ਜਾਤਾ ॥
ਤੀਨ ਦਿਸ ਪੰਛੀ ਪੈ ਆਇਆ ॥ ਹਰਿ ਨਾਰਾਇਨ ਰੂਪੁ ਬਨਾਇਆ ॥
ਤਹਾ ਦੇਖਿ ਜਾਲੀ ਤਿਨ ਲਾਈ ॥ ਪਕੜਿ ਲੀਓ ਰਾਮੁ ਰਘਿਰਾਈ ॥
ਤਪਸੀ ਨੇ ਜਬ ਦਰਸਨ ਕੀਨਾ ॥ ਸੈਨਿ ਦਾਸਿ ਫੜਿ ਚਰਨ ਆਧੀਨਾ ॥੨੨॥
ਨਰਸੀ ਮਹਿਤਾ ਰਾਮ ਭਗਤਿ ਕੋ ਪਾਵੈ ॥ ਕਰਿ ਕੀਰਤਿ ਹਰਿ ਰੈਨਿ ਬਿਤਾਵੈ ॥
ਜਾਗ੍ਰਿਤ ਰੈਨਿ ਰਾਤਿ ਨਹੀ ਸੋਵੈ ॥ ਹਰਿ ਕੀਰਤ ਕਰ ਰੈਨਿ ਬਿਲੋਵੈ ॥
ਤਾਕੋ ਕਰੈ ਨਗਰ ਬਹੁ ਹਾਸੀ ॥ ਸਾਹੂਕਾਰੁ ਬਤਾਇਓ ਕਾਸੀ ॥
ਤਬ ਮੁਸਾਫਰ ਤਾ ਪੈ ਆਇਓ ॥ ਹੂੰਡੀ ਦੀਨੀ ਕਰੀ ਬਨਿਇਓ ॥
ਕਾਸੀ ਮੈ ਤੁਮ ਪੂਜ ਜਾਨਿ ॥ ਸਾਵਲ ਸਾਹੁ ਹੈ ਤਾਕਾ ਨਾਮ ॥
ਚੜਿ ਰਥਿ ਊਪਰ ਹੁੰਡੀ ਤਾਰੇ ॥ ਸੈਨਿ ਦਾਸ ਹਰਿ ਨਾਮ ਉਚਾਰੇ ॥੨੩॥
ਮੋਰਧੋਜੁ ਤੁੰਬ੍ਧੋਜ ਰਾਜਾ ॥ ਤਾਕੇ ਸੌਰੇ ਹੈਹਿ ਸਭ ਕਾਜਾ ॥
ਲੈ ਕਰਵਤ ਤਾਹਿ ਮੰਗਵਾਇਆ ॥ ਲੈਇ ਰਾਜਾ ਕੇ ਮਸਤਿਕ ਲਾਇਆ ॥
ਤਾ ਪ੍ਰ ਹਰਿ ਜੀ ਭੈਇ ਦੇਆਲੁ ॥ ਦੇ ਅਸੀਸ ਹਰਿ ਚਲੇ ਗੋਪਾਲ ॥
ਸੰਤਿਨ ਕੀਨੀ ਪ੍ਰਿਤਪਾਲਾ ॥ ਸੈਨਿ ਦਾਸਿ ਹਰਿ ਚਰਨਿ ਪਖਾਲਾ ॥੨੪॥
ਬਲੁ ਰਾਜਾ ਹਰਿ ਜਗੁ ਕਰਾਵੈ ॥ ਠਾਕੁਰੁ ਬਾਵਨਿ ਰੂਪ ਦਿਖਾਵੈ ॥
ਬਹੁਤੁ ਪ੍ਰੀਤ ਸੋ ਨੀਕਾ ਗਾਵੈ ॥ ਰਾਜਾ ਕੇ ਮਨ ਨੀਕੀ ਭਾਵੈ ॥
ਬਲ ਰਾਜੇ ਨੂ ਆਖਿ ਸੁਨਾਵੈ ॥ ਢਾਈ ਕਰਵਾ ਹਰਿ ਧਰਤੀ ਭਾਵੈ ॥
ਸੁਕੁਰੁ ਪਰਹੁਤੁ ਕਹੇ ਸਮਝਾਵੈ ॥ ਮੂਰਖ ਛਲਓ ਵਾਦੁ ਵਧਾਵੈ ॥
ਵਧੇ ਕ੍ਰਿਸਨ ਜਗੁ ਦੇਖੇ ਤਮਾਸਾ ॥ ਨਾਰਾਇਨੁ ਮਤ ਜਾਨੀ ਹਾਸਾ ॥
ਦੀਆ ਰਾਜੁ ਪੈਤਾਲਿ ਸੁਖੁ ਪਾਵੈ ॥ ਨਾਰਾਇਨੁ ਤਾਕੀ ਉੜਿ ਨਿਬਾਵੈ ॥
ਤਬ ਰਾਜਾ ਧਰ ਪੀਠ ਮਿਨਾਵੈ ॥ ਸੈਨਿ ਦਾਸਿ ਗੁਨ ਹਰਿ ਕਾ ਗਾਵੈ ॥੨੫॥
ਜਨਕ ਵਦੇਹੀ ਹਰਿ ਭਗਤ ਕਮਾਈ ॥ ਤਾਕੇ ਘਰ ਹਰਿ ਸੀਤਾ ਆਈ ॥

ਤਬ ਰਾਘਨਾਥਿ ਕਾ ਦ੍ਰਸਨ ਪਾਇਆ॥ ਰਾਮ ਨਾਮ ਲੈਇ ਘਟ ਮੈ ਗਾਇਆ॥
ਸੁੰਨ ਮਹਿਲ ਮੈ ਤਾਕੀ ਜੋਤੀ॥ ਗਗਨਿ ਮੰਡਲ ਮੈ ਤਾਕੀ ਤਾੜੀ॥
ਰਾਜੋ ਕਮਾਵੈ ਬਹੁ ਸੁਖੁ ਕਾਰੀ॥ ਸੈਨਿ ਦਾਸਿ ਹਰਿ ਨਾਮੁ ਉਚਾਰੀ ॥੨੬॥
ਗਜਿੰਦਰ ਹਰਿ ਕੀ ਭਗਤਿ ਕਮਾਵੈ॥ ਭਾਕੁੜੀ ਤੰਦਵਾ ਤਾਕੋ ਪਾਵੈ॥
ਤਾ ਕੋ ਪ੍ਰਭ ਜੀ ਕਾਢਿ ਲੈ ਆਵੈ॥ ਸਚ ਨਾਮ ਗੁਰ ਸਚਾ ਗਾਵੈ॥
ਹਰਿ ਨਾਰਾਇਨ ਭੈਇ ਸਾਹਾਇ॥
ਗਜਿੰਦ੍ਰ ਕੋ ਲੀਆ ਬਚਾਇ॥ ਹਸਤੀ ਕੋ ਤੁਮ ਲੀਆ ਛਡਾਇ॥
ਗਰਾਹ ਰਾਮ ਰਾਮ ਗੁਨ ਗਾਵੈ॥ ਮੁਕਤਿ ਪਦਾਰਥੁ ਤਾਤੇ ਪਾਵੈ॥
ਸੈਨਿ ਦਾਸਿ ਗੁਰ ਹਰਿ ਹਰਿ ਗਾਵੈ॥ ਰਾਮ ਨਾਰਾਇਨੁ ਤਾਤੇ ਪਾਵੈ ॥੨੭॥
ਸਨਕ ਸਾਨੰਦਨ ਹਰਿ ਕੋ ਪਾਇਆ॥ ਬ੍ਰਹਮੇ ਤਾਕਾ ਧੇਆਨੁ ਲਗਾਇਆ॥
ਉਅੰਕਾਰੁ ਸੁੰਨ ਮੈ ਗਾਈ॥ ਭਰਮ ਭੀਤ ਸਭ ਤੋੜੀ ਤਾਹੀ॥
ਜਾਂਕੋ ਭੈਇਆ ਪ੍ਰੇਮ ਗੋਸਾਈ॥ ਸਤਿਗੁਰ ਮਿਲੇ ਤਾ ਸੁਝੀ ਪਾਈ॥
ਤਬ ਭੇਟਿ ਹਰਿ ਪ੍ਰੇਮ ਗੋਸਾਈ॥ ਸੈਨਿ ਦਾਸ ਗੁਰ ਸਾਚਾ ਗਾਈ ॥੨੮॥
ਦੁਆਦਸ ਵਰਤ ਰਾਜਾ ਅਮਰੀਕੁ ਰਖਾਵੈ॥ ਭਗਤਿ ਕਰੇ ਪ੍ਰੇਮਿ ਸੁ ਗਾਵੈ॥
ਹਰਿ ਚਰਚਾ ਸੋ ਧੇਆਨੁ ਲਗਾਵੈ॥ ਕਥਾ ਕਰੇ ਹਰਿ ਕੀਰਤ ਗਾਵੈ॥
ਨਾਮ ਦਾਨੁ ਹਰਿ ਜਗੁ ਕਰਾਵੈ॥ ਸੈਨਿ ਦਾਸਿ ਹਰਿ ਸਾਚਾ ਗਾਵੈ ॥੨੯॥
ਸੋਦਾਮਾ ਭਗਤ ਰਾਮ ਕਾ ਪੇਆਰਾ॥ ਕੁੰਨਕੇ ਚੁਨ ਚੁਨ ਕਰੇ ਅਹਾਰਾ॥
ਸੇਵਾ ਹਰਿ ਕੀ ਨਿਤ ਉਠਿ ਲਾਗੇ॥ ਪ੍ਰੇਮੁ ਕਰੇ ਰੈਨਿ ਮੈ ਜਾਗੇ॥
ਤਾਕੀ ਨਾਰੀ ਕਰੇ ਉਪਦੇਸੁ॥ ਸੋ ਆਖੀ ਮਿਲੀਐ ਕਰੁ ਅਦੇਸੁ॥
ਐਸੇ ਗੁਰ ਕਾ ਦਰਸਨ ਕੀਜੈ॥ ਤੰਦਲ ਲੈ ਹਰਿ ਆਗੇ ਦੀਜੈ॥
ਤਬ ਦਰਸਨੁ ਸੋਦਾਮੇ ਕੀਆ॥ ਤੰਦਲਿ ਲੈ ਹਰਿ ਆਗੇ ਦੀਆ॥
ਤਾਕੋ ਦੀ ਆਦਰ ਦੂਰੁ ਬਿਡਾਰਿ॥ ਸੈਨਿ ਦਾਸਿ ਹਰਿ ਹਰਿ ਗੁਨ ਗਾਇ ॥੩੦॥
ਮਾਧੁ ਦਾਸੁ ਜੜਾਨੇ ਭਾਈ॥ ਰਾਮ ਨਾਮ ਗੁਰ ਭਜੁ ਗੋਸਾਈ॥
ਜਗਨ ਨਾਥ ਗੁਰ ਪੂਰਾ ਪਾਈ॥ ਸਚੁ ਸਬਦੁ ਹਰਿ ਸਾਚਾ ਸਾਈ॥
ਰਾਮ ਨਾਮ ਗੁਰ ਨਿਸਚੈ ਗਾਈ॥ ਪ੍ਰਮੇਸੁਰੁ ਗੁਰ ਪੂਰਾ ਪਾਈ॥
ਸੈਨਿ ਦਾਸਿ ਗੁਣਿ ਹਰਿ ਹਰਿ ਗਾਈ ॥੩੨॥

## ਦੋਹਰਾ

ਭਗਤਾਵਲੀ ਪੂਰਨ ਭਈ ਸਿਮਰੇ ਹਿਤ ਚਿਤ ਲਾਇ॥
ਸੈਨਿ ਦਾਸਿ ਕੀ ਬੇਨਿਤੀ ਰਾਖੁ ਚਰਨ ਲਗਾਇ ॥੧॥

# ਸ਼ਬਦ ਸਲੋਕ ਸੰਗ੍ਰਹਿ

ਸ਼ਬਦ ਸਲੋਕ ਸੰਗ੍ਰਹਿ ਦੇ ਹੱਥ ਲਿਖਤ ਸ੍ਰੋਤ ਦਾ ਪਤਾ ਨਹੀਂ ਲਗਦਾ। ਇਹ ਸਰਬੰਗੀ ਵਰਗਾ ਸੰਗ੍ਰਹਿ ਨਹੀਂ ਕਿਉਂਕਿ ਇਸ ਵਿਚ ਵਰਗੀਕਰਣ ਵਿਸ਼ੈ-ਵਸਤੂ ਦੇ ਅੰਗਾਂ ਦੀ ਥਾਂ ਰਾਗਾਂ ਅਨੁਸਾਰ ਹੈ। ਇਸ ਦੇ ਦੂਜੇ ਸੰਸਕਰਣ ਦੇ ਸੰਪਾਦਕ ਨੇ ਵਰਗੀਕਰਣ ਲੇਖਕ ਵਿਅਕਤੀਆਂ ਅਨੁਸਾਰ ਕਰ ਦਿੱਤਾ ਹੈ[1] ।

ਇਸ ਵਿਚ ਲਗਭਗ ਦੋ ਸੌ ਵਿਅਕਤੀਆਂ ਦੀ ਰਚਨਾ ਸ਼ਾਮਿਲ ਹੈ ਜੋ ਪਦਿਆਂ, ਸਲੋਕਾਂ (ਸਾਖੀਆਂ), ਆਰਤੀਆਂ, ਵਾਰਾਂ, ਕਾਫੀਆਂ, ਫੁਨਹੇ ਆਦਿ, ਕਾਵਿ ਰੂਪਾਂ ਵਿਚ ਹੈ। ਵਧੇਰੇ ਕਰਕੇ ਸਾਧੂ ਜਨ, ਭਾਵਨਦਾਸ, ਗੁਆਲ ਦਾਸ, ਤੁਲਸੀ ਦਾਸ, ਪਿੱਥੂ, ਸੇਵਕ ਰਾਮ, ਚਰਨ ਦਾਸ, ਹਰਿਦਾਸ, ਸੁਥਰਾ, ਦਾਸ ਗੋਬਿੰਦ, ਬਖਤ ਗੁਲਾਮ, ਅਹਿਮਦ, ਕਰਮਨ ਦਾਸ, ਗਰੀਬ ਦਾਸ, ਦਾਦੂ, ਸੁੰਦਰ ਦਾਸ, ਨਨੂਆਂ, ਨਉਨਿਧਿ, ਕਾਨ੍ਹਾ, ਛੱਜੂ, ਜਲਣ, ਫਤ ਮਲ, ਵਲੀ ਰਾਮ, ਕੇਵਲ ਰਾਮ, ਸ਼ਾਹ ਸਰਫ, ਸਾਹਹੁਸੈਨ, ਬੂੜਾ, ਆਡਾ, ਖੁਸ਼ੀ, ਬੁਲ੍ਹੇ ਸ਼ਾਹ, ਆਦਿ ਦੀ ਬਾਣੀ ਇਸ ਵਿਚ ਹੈ। ਇਨ੍ਹਾਂ ਵਿਚੋਂ ਦਾਦੂ, ਗਰੀਬ ਦਾਸ, ਸੁੰਦਰ ਦਾਸ, ਸਾਧੂ ਜਨ, ਗੋਬਿੰਦ ਦਾਸ, ਚਰਨ ਦਾਸ, ਹਰਿਦਾਸ, ਆਦਿ ਦਾਦੂ ਪੰਥੀ ਹਨ। ਸ਼ਾਹ ਸਰਫ, ਸ਼ਾਹ ਹੁਸੈਨ, ਬੁਲ੍ਹੇ ਸ਼ਾਹ ਪੰਜਾਬ ਦੇ ਸੂਫੀ ਕਵੀ ਹਨ। ਸੁਥਰਾ, ਜਲ੍ਹਣ, ਕਾਨ੍ਹਾ, ਛੱਜੂ, ਨਨੂਆ ਪੰਜਾਬ ਦੇ ਭਗਤ ਕਵੀ ਹਨ।

ਇਨ੍ਹਾਂ ਵਿਚੋਂ ਭਾਵਨ ਦਾਸ, ਗੁਆਲ ਦਾਸ, ਫਤਮਲ, ਸੇਵਕ ਰਾਮ, ਪਿੱਥੂ, ਦਾਸ ਗੋਬਿੰਦ ਨੇ ਆਪਣੀਆਂ ਰਚਨਾਵਾਂ ਵਿਚ ਧੰਨਾ ਜੱਟ ਦੀ ਸ਼ਖ਼ਸੀਅਤ ਦੀ ਉਪਮਾ ਕੀਤੀ ਹੈ। ਭਾਵਨਦਾਸ ਅਨੁਸਾਰ ਧੰਨੇ ਨੇ ਭੋਲੇ ਭਾਅ ਸਾਧਨਾ ਕੀਤੀ ਅਤੇ ਭਗਵਾਨ ਨੇ ਉਸ ਦੀਆਂ ਗਊਆਂ ਚਾਰੀਆਂ[2]। ਗੁਆਲ ਦਾਸ ਮੁਤਾਬਿਕ ਭਗਵਾਨ ਨਿਮਾਣਿਆਂ ਦਾ ਮਾਣ ਹੈ। ਉਸ ਨੇ ਧੰਨੇ ਦਾ ਬਿਨਾਂ ਬੀਜ ਤੋਂ ਖੇਤ ਉਗਾ ਦਿੱਤਾ[3]। ਇਕ ਹੋਰ ਪਦੇ ਵਿਚ ਦੱਸਿਆ ਗਿਆ ਹੈ ਕਿ ਉਸ ਨੇ ਧੰਨੇ ਦੀਆਂ ਗਊਆਂ ਚਾਰੀਆਂ[4] ।

ਫਤਮਲ ਨੇ ਇਕ ਪਦੇ ਵਿਚ ਪ੍ਰਭੂ ਸਾਧਨਾ ਲਈ ਕੱਪੜੇ ਦੀ ਤਿਆਰੀ ਦਾ ਪ੍ਰਤੀਕ ਲਿਆ ਹੈ। ਉਸ ਨੇ ਭਗਤਾਂ ਦੀਆਂ ਜਾਤਾਂ ਅਨੁਸਾਰ ਉਨ੍ਹਾਂ ਦੀ ਸਾਧਨਾ ਦਾ ਉਲੇਖ ਕੀਤਾ ਹੈ[5] ।

ਸੁੰਦਰ ਸ਼ਿਆਮ ਜੀ ਦਾ ਜੋੜਾ।
ਮੋਹਨ ਲਾਲ ਜੀ ਦਾ ਜੋੜਾ।-1 ਰਹਾਉ।
ਧੰਨੇ ਨਰਮਾ ਬੀਜਿਆ, ਜਮਨ ਕਿਨਾਰੇ ਆਇ।
ਫਿਰਿ ਦਾਦੂ ਪਿੰਜਾਰੇ ਨੂੰ ਸਉਪਿਆ, ਉਸ ਲੀਤਾ ਧਨੁਖ ਚੜਾਇ।-2
ਫਿਰਿ ਦਾਸ ਕਬੀਰੇ ਨੂੰ ਸਉਪਿਆ, ਸਤਾਬੀ ਨਲੀ ਚੜਾਇ।-5
ਫਿਰਿ ਨਾਮੇ ਛੀਪੇ ਨੂੰ ਸਉਪਿਆ, ਝਬਿ ਝਬਿ ਖੁੰਬ ਚੜ੍ਹਾਇ।-7

ਸੇਵਕ ਰਾਮ ਅਨੁਸਾਰ ਧੰਨੇ ਨੇ ਗਊਆਂ ਚਾਰੀਆਂ ਤੇ ਸਾਧਨਾ ਕੀਤੀ। ਉਸ ਨੇ ਵੇਦ ਪੁਰਾਨ, ਸਿਮਰਤੀਆਂ ਨਹੀਂ ਪੜ੍ਹੀਆਂ[6] ।

ਪਿਥੂ ਜੀ ਮੁਤਾਬਿਕ ਧੰਨੇ ਨੇ ਪ੍ਰਭੂ ਨੂੰ ਦੁੱਧ ਪਿਆਇਆ, ਉਸ ਦੀ ਜਾਤ ਪਾਤ ਦਾ ਖਿਆਲ ਨਹੀਂ ਰੱਖਿਆ ਗਿਆ। ਗਊਆਂ ਚਾਰਨ ਵਾਲੇ ਧੰਨੇ ਨੂੰ ਪੱਥਰ ਤੋਂ ਪ੍ਰਤੀਤ ਆ ਗਈ। ਉਸ ਦੀ ਸਦਨਾ ਸਦਕਾ ਭਗਵਾਨ ਨੇ ਉਸ ਦਾ ਭੋਜਨ ਛਕਿਆ[7] ।

ਗੋਬਿੰਦ ਦਾਸ ਨੇ ਆਖਿਆ ਹੈ ਕਿ ਪ੍ਰਭੂ ਨੇ ਝੀਵਰ, ਚਮਾਰ, ਜੁਲਾਹੇ ਸਭ ਤਾਰ ਦਿੱਤੇ ਹਨ। ਦਾਦੂ, ਧੰਨੇ, ਸੈਨ, ਨਾਮੇ, ਆਦਿ ਨੇ ਨਾਮ ਸਾਧਨਾ ਕੀਤੀ ਹੈ[8] ।

ਉਪਰੋਕਤ ਕਵੀਆਂ ਵਿਚ ਦਾਸ ਗੋਬਿੰਦ ਹੀ ਦਾਦੂ ਪੰਥੀ ਹਨ। ਦਾਸ ਗੋਬਿੰਦ ਤੋਂ ਇਲਾਵਾ ਪ੍ਰਭੂ ਦੀ ਭਗਤ ਵਛੱਲਤਾ ਦੇ ਅੰਤਰਗਤ ਧੰਨਾ ਜੀ ਨਾਲ ਸੰਬੰਧਤ ਚਮਤਕਾਰ ਗਿਣਾਏ ਹਨ। ਇਨ੍ਹਾਂ ਕਵੀਆਂ ਦੀ ਉਪਮਾ ਵਿਧੀ ਸਰਬੰਗੀ ਦੇ ਕਵੀਆਂ ਤੋਂ ਵੱਖਰੀ ਹੈ ਜੋ ਜ਼ਿਆਦਾਤਰ ਇਨ੍ਹਾਂ ਦੇ ਪ੍ਰਭੂ ਸਾਧਨਾ ਪੱਖ ਦੀ ਗੱਲ ਕਰਦੇ ਹਨ। ਮੰਤਵ ਇਨ੍ਹਾਂ ਦਾ ਵੀ ਆਪਣੇ ਅਨੁਆਈਆਂ ਵਿਚ ਆਪਣੇ ਪ੍ਰਸਾਰ, ਪ੍ਰਚਾਰ ਤੇ ਮੰਨਤਾ ਲਈ ਧੰਨਾ ਜੀ ਦੀ ਸ਼ਖ਼ਸੀਅਤ ਦੀ ਉਸਤਤ ਪੇਸ਼ ਕਰਨਾ ਹੈ।

# ਟਿੱਪਣੀਆਂ ਤੇ ਹਵਾਲੇ


1. ਸ਼ਬਦ ਸਲੋਕ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1969, ਪੰਨਾ 1 ਤੋਂ IV
2. ਉਹੀ, ਪੰਨਾ 92
3. ਉਹੀ, ਪੰਨਾ 95
4. ਉਹੀ, ਪੰਨਾ 96
5. ਉਹੀ, ਪੰਨਾ 183
6. ਉਹੀ, ਪੰਨਾ 206
7. ਉਹੀ, ਪੰਨੇ 217-18
8. ਉਹੀ, ਪੰਨਾ 229

# ਪਾਠ

## ਭਾਵਨ ਦਾਸ

**92/1 ਰਾਗ ਕਾਨੜਾ ਤਿਲੰਗ**

ਹਰਿ ਨਾਲ ਅਸਾਡੜੀ ਯਾਰੀ ਵੋ ।
ਹੋਰ ਯਾਰ ਸਭ ਡਿਠੜ ਭਾਲੇ, ਕੋਈ ਨ ਰੰਗ ਕਰਾਗੀ ਵੋ । ਰਹਾਉ ।

ਧੰਨੇ ਭੋਲੇ ਭਾਇ ਅਰਾਧਿਆ, ਜਾ ਕਾ ਠਾਕਰ ਗਊਆਂ ਚਾਰੀ ਵੋ ।

ਅਨੇਕੁ ਭਗਤਿ ਕੀ ਰਖਿਆ ਕੀਨੀ ਜਨ ਭਾਵਨ ਸਰਣਿ ਤੁਮਾਰੀ ਵੋ ।-3

## ਗੁਆਲ ਦਾਸ

**95/2 ਰਾਗ ਆਸਾ**

ਤੂੰ ਨਿਮਾਣਿਆਂ ਦਾ ਮਾਣੁ ।
ਮੈਨੂੰ ਦਰਸਨ ਦੇਹਿ ਮੇਰੇ ਰਾਮੁ ।
ਮੈ ਤਉ ਪਾਵਉ ਬਿਸ੍ਰਾਮ ।-1-ਰਹਾਉ ।
ਜਬ ਤੇਰਾ ਦਰਸਨ ਪਾਵਾਂ ।
ਤਬ ਬਹੁੜਿ ਨ ਜੋਨੀ ਆਵਾ ।-1
ਤੈਂ ਧੰਨੇ ਦਾ ਖੇਤ ਜਨਾਇਆ ।
ਤੈਂ ਅਜਾਮਲ ਗਤਿ ਪਹੁਚਾਇਆ ।-2

ਤੈਂ ਸਿਲ ਅਹਿਲਿਆ ਤਾਰੀ ।
ਆਈ ਦਾਸੁ ਗੁਆਲ ਦੀ ਵਾਰੀ ।-5

## ਰਾਗ ਆਸਾ

96/
ਤੂੰ ਸੰਤ ਜਨਾ ਦਾ ਮਾਣਾ ਜੀ ।
ਤੂੰ ਭਗਤਿ ਜਨਾ ਦਾ ਤਾਣਾ । ਰਹਾਉ ।

ਧੰਨੇ ਕੇ ਹਿਤ ਗਾਈ ਚਾਰੇ ਬਾਨ ਵਿਚ ਪੈਰੋ ਉਠਾਣਾ ।
ਨਾਮੇ ਕੇ ਹਿਤ ਦੇਹਰਾ ਫੇਰਿਓ ਗਾਵੈ ਬੇਦ ਪੁਰਾਣਾ ।-4
ਨਾਮ ਪਰਤਾਪੁ ਭਗਤਿ ਹਿਤ ਮਾਧੌ ਜਲਿਤੇ ਤੇਰੇ ਪਖਾਣਾ ।
ਦਾਸ ਗੁਆਲ ਭਰੋਸੇ ਤੇਰੇ, ਰਾਣਾ ਰੰਕ ਕਰ ਜਾਣਾ ।-5-2

## ਫਤਮਲ ਜੀ

183/ **ਸਿਰੀ ਰਾਗੁ**
ਸੁੰਦਰ ਸਿਆਮੁ ਦਾ ਜੋੜਾ ।
ਮੋਹਨ ਲਾਲ ਕਾ ਜੋੜਾ ।-1-ਰਹਾਉ ।
ਧੰਨੇ ਨਰਮਾ ਬੀਜਿਆ, ਜਮਨ ਕਿਨਾਰੇ ਆਇ ।
ਜਮਨਾ ਜਲ ਸਿਉ ਸਿਚਿਆ, ਪ੍ਰੀਤਿ ਸੋ ਹਿਤ ਚਿਤ ਲਾਇ ।-1
ਚੁਣਿ ਲਿਆਈਆ ਸਭ ਗੋਪੀਆਂ, ਉਨ੍ਹਾਂ ਵੇਲਿਆ ਸਹਜਿ ਸੁਭਾਇ ।
ਫਿਰਿ ਦਾਦੂ ਪਿੰਜਾਰੇ ਨੂੰ ਸਉਪਿਆ, ਉਸ ਲੀਤਾ ਧਨੁਖ ਚਢਾਇ ।-2
ਉਸ ਨਿਕਾ ਕਰਿ ਕੈ ਸੋਧਿਆ, ਸਗਲਾ ਤਾਣੁ ਲਗਾਇ ।
ਗੋੜੇ ਫੁੱਲ ਗੁਲਾਬ ਦੇ, ਲਿਆਇਆ ਹਛੇ ਬਨਾਇ ।-3
ਰਾਧੇ ਰੁਕਮਣੀ ਆਈਆਂ, ਸਭ ਸਖੀਆਂ ਲਈਆਂ ਬੁਲਾਇ ।
ਵੰਡਿ ਵੰਡਿ ਲਈਆਂ ਉਨ੍ਹਾਂ ਪੂਣੀਆਂ, ਉਨ੍ਹਾਂ ਲਈਆ ਪਿੜੋਦੇ ਪਾਇ ।-4
ਉਨ੍ਹਾਂ ਨਿਕਾ ਕਰਿ ਕਤਿਆ, ਹਸਿ ਹਸਿ ਬਾਂਹਿ ਲੁੜਾਇ ।
ਫਿਰਿ ਦਾਸ ਕਬੀਰੇ ਨੂੰ ਸਉਪਿਆ, ਸਤਾਬੀ ਨਲੀ ਵਿਹਾਇ ।-5
ਕਮਲੀ ਕਲੀਆਂ ਵਟੀਆਂ, ਪੂਤੁ ਕਮਾਲੁ ਪੀਆਇ ।
ਤਣਿਆ ਲੋਈ ਭਗਤਣੀ, ਵਣਿਆ ਕੰਬੀਰੇ ਚਾਇ ।-6
ਫਿਰਿ ਨਾਮੇ ਛੀਪੇ ਨੂੰ ਸਉਪਿਆ, ਝਬਿ ਝਬਿ ਖੁੰਬ ਚੜ੍ਹਾਇ ।
ਉਸ ਗੰਗਾ ਜਲ ਜਿਉ ਝੋਲਿਆ, ਲੈ ਆਇਆ ਤਹਿ ਬਨਾਇ ।-7
ਭਲਾ ਮਹੂਰਤ ਦੇਖਿ ਕੈ, ਜੋੜਾ ਲਿਆ ਵਿਉਤਾਇ ।
ਸੂਈ ਆਂਦੀ ਸਾਰ ਦੀ, ਪਟੁ ਧਾਗੇ ਰੇਸਮ ਲਾਇ ।-8

ਹੱਛਾ ਜੋੜਾ ਬਣ ਰਹਿਆ, ਹਰਖ ਜਸੋਧੇ ਮਾਇ ।
ਪਹਿਰਾਇਆ ਪ੍ਰਭੂ ਪ੍ਰੀਤਿ ਸੋ ਜਨ ਕਹਤੇ ਫਤਮਲ ਰਾਇ ।-9

## ਸੇਵਕ ਰਾਮ

205/ਰਾਗ ਮਾਰੂ
ਸਰਨਿ ਹਰਿ ਆਵੈ ਸੋ ਆਵੈ ।
ਜਾਤਿ ਪਾਤਿ ਕੁਲ ਕਾ ਆਦਰੁ ਨਹੀ, ਭਗਤਿ ਕਰੈ ਸੋ ਪਾਵੈ ।-1-ਰਹਾਉ।
ਤਾਣੀ ਬੁਨਤ ਅਉਧ ਸਭ ਬੀਤੀ, ਜੁਲਾਹਾ ਜਾਤਿ ਅਧੀਰਾ ।
ਭਜਨ ਪਰਤਾਪੁ ਨੀਚੁ ਭਇਆ ਊਚਾ, ਮਿਲਿ ਰਹਿਆ ਰਾਮ ਕਬੀਰਾ ।-1
ਢੋਰ ਮਰੈ ਦੁਰਗੰਧ ਉਠੈ, ਮੁਖ ਢਾਪ ਲੇਹਿ ਬਹੁ ਸਾਸਾ ।
ਤਾਂਹਿ ਤੁਚਾ ਪਨੀਆ ਲੇ ਗਾਂਢਤਿ, ਭਗਤ ਭਏ ਰਵਿਦਾਸਾ ।-2
ਧੰਨਾ ਜੱਟ ਚਰਾਵਤ ਪਸੂ ਕੋ, ਚਿਤੁ ਦੀਆ ਪ੍ਰਭੁ ਪਾਇਆ ।
ਬੇਦੀ ਪੁਰਾਨ ਸਿਮਰਤਿ ਨਹੀ ਪੜਿਆ, ਭਗਤ ਮਾਲ ਮੋ ਗਾਇਆ ।-3
ਕੁਚ ਕੁਚੀਲ ਜੂਠੇ ਲੇ ਬਸਤਰ, ਪਹਿਰਤ ਸੈਨਾ ਨਾਈ ।
ਤਾ ਕੀ ਠਉਰ ਜਾਇ ਰਾਜਾ ਕਉ, ਦਰਪਨ ਕ੍ਰਿਸਨ ਦਿਖਾਈ ।-4
ਜੂਠੇ ਬੇਰ ਖਾਏ ਭੀਲਨਿ ਕੇ, ਬਹੁਤ ਪ੍ਰੀਤਿ ਚਿਤੁ ਲਾਈ ।
ਕਉਨ ਤਪਸਿਆ ਕਰੀ ਬਾਪੜੀ, ਭਗਤਨ ਲਈ ਮਿਲਾਈ ।-5
ਛੀਪੇ ਕੇ ਘਰਿ ਕੀ ਬੂੰਦ ਪਰਤ, ਤਬ ਬਿਨੁ ਇਸਨਾਨੁ ਨ ਰਹੀਐ ।
ਨਾਮੇ ਕੇ ਘਰ ਦੂਧੁ ਪੀਆ ਹਰਿ, ਬਿਧਿ ਨਿਖੇਦ ਕਿਆ ਕਹੀਐ ।-6
ਅਜਾਮਲੁ ਪਤਤਿਨਿ ਕੋ ਨਾਇਕ, ਸੁਕ੍ਰਿਤ ਹੀਨੁ ਬਿਕਾਰੀ ।
ਸੁਤ ਹੇਤੁ ਨਾਮੁ ਲੀਓ ਨਾਰਾਇਣੁ, ਦੀਨੀ ਮੁਕਤਿ ਮੁਰਾਰੀ ।-7 ।
ਜੋ ਕੋ ਸਰਨਿ ਪਰੈ ਸੰਗਤਿ ਮੈ, ਅਸਰਨ ਸਰਨ ਮੁਰਾਰੀ ।
ਅਬ ਭਈ ਸੇਵਕ ਜਨ ਕੀ ਬਿਰੀਆ, ਬਿਰਦ ਕੀ ਲਾਜ ਬਨਵਾਰੀ ।-8

## ਪਿਥੂ ਜੀ

217/ ਰਾਗ ਆਸਾ
ਹਰਿ ਕੇ ਹੇਤੁ ਬਿਨਾਂ ਸਾਧੁ ਤਨ ਨਾਹੀ ।
ਤਨ ਨਾਹੀ ਸਾਧੁ ਮਨ ਨਾਹੀ ।-1-ਰਹਾਉ ।

ਹੇਤਿ ਤੇਰੇ ਧੰਨੇ ਦੂਧ ਪਿਲਾਇਆ, ਜਾਤਿ ਪਾਤਿ ਨਹੀ ਕੋ ਗਣੈ ।

ਦਾਸ ਪਿਥੂ ਪ੍ਰਭ ਹੇਤੇ ਪਾਈਐ, ਨਟ ਵਟ ਭੇਖੈ ਨਾਹਿ ਮਿਲੈ ।-4

ਰਾਗ ਭੈਰਉ

218/

ਜੋਈ ਜੋਈ ਸਿਮਰੈ ਸੋਈ ਸੁਖ ਪਾਵੈ ।
ਮਤ ਕੋਈ ਰਾਣਾ ਰਾਉ ਕਹਾਵੈ ।-1-ਰਹਾਉ ।

ਧੰਨਾ ਜਟ ਚਰਾਏ ਗਾਈ ।
ਸਚ ਪਰਤੀਤ ਸਿਲਾ ਤੇ ਆਈ ।
ਮਨ ਮੈ ਰਾਖੈ ਸਹਿਜਿ ਧਿਆਨਾ ।
ਭੋਗਨ ਆਇ ਕੀਉ ਭਗਵਾਨਾ ।-2
ਨਾਮੇ ਛੀਪੇ ਦੂਧ ਪਿਲਾਇਆ ।

219/

ਦੇਹੁਰਾ ਫੇਰਿ ਹਰਿਦਾਸੁ ਦਿਖਾਇਆ ।
ਮੁਈ ਗਾਂ ਨੰਦ ਲਾਲ ਜਗਾਈ ।
ਗਰੁੜ ਚੜੇ ਆਇ ਹਰਿ ਰਾਈ ।-3

ਕੈਰਉ ਕਾ ਪ੍ਰਭੁ ਮਾਨ ਮਿਟਾਇਆ ।
ਮੰਦਰਿ ਛੋਡਿ ਬਿਦਰ ਘਰ ਆਇਆ ।
ਦਾਸ ਪਿਥੂ ਬੋਲੈ ਤਤੁਸਾਰੁ ।
ਸਿਮਰਹੁ ਸੁਆਮੀ ਅਗਮ ਅਪਾਰੁ ।-8

229/

ਦਾਸ ਗੋਬਿੰਦ ਜੀ

ਰਾਗ ਹਿੰਡੋਲ

ਸਭ ਨਿਰਬਾਹ ਕਰੇਸੀ ਮੇਰਾ ਸਤਿਗੁਰ, ਸਭਿ ਨਿਰਬਾਹ ਕਰੇਸੀ ਵੋ ।
ਨਾ ਝੁਰਿ ਜੀਅਰੇ ਨਾ ਥੀ ਕਾਹਲੁ, ਜੋ ਮੰਗਿਆ ਸੋ ਦੇਸੀ ਵੋ ।
ਸਾਚੀ ਬੰਨਿ ਲੈ ਸਾਚੇ ਸੇਤੀ, ਸਚੜਾ ਪਾਰ ਲੰਘੇਸੀ ਵੋ ।-1
ਸਤਿ ਨਹੀ ਹਾਰੀਐ ।-1-ਰਹਾਉ ।

ਕਉਨ ਕਉਨੁ ਤੈ ਤਾਰੇ ਮੇਰੇ ਸਤਿਗੁਰ, ਝੀਵਰ, ਚਮਿਆਰ, ਜੁਲਾਹੇ ਵੋ।
ਜੈ ਦੇਉ ਨਾਮਾ ਬਿਪ ਸੁਦਾਮਾ, ਹਰਿ ਚੰਦ ਹਰਿ ਪਾਏ ਵੋ ।
ਪੀਪੇ ਜੇਹੇ ਕੇਤੇ ਤਉ ਤਾਰੇ, ਅਪੁਨਾ ਬਿਰਦੁ ਰਖਾਏ ਵੋ ।-2
ਦਾਦੂ ਧੰਨੇ ਭਾਗ ਵਡੇਰੇ, ਫਤਮਲ ਸੈਨਾ ਨਾਈ ਵੋ।
ਜਨ ਭਗਵਾਨ ਸੁਖਾ ਨੰਦ ਪ੍ਰੀਤਮ, ਰਾਮਾਨੰਦ ਗੁਸਾਈ ਵੋ ।
ਬਾਬਾ ਛਾਜੂ ਭਗਤਿ ਤ੍ਰਿਲੋਚਨ, ਲਧੇ ਸੋਂ ਬਣਿਆਈ ਵੋ ।-3
ਆਸ ਕਰਨ ਮਨਸਾ ਪ੍ਰਭ ਪੂਰਨ, ਸਤਿਗੁਰ ਕੀ ਸਰਨਾਈ ਵੋ ।
ਸੂਆ ਪੜ੍ਹਾਵਤ ਗਨਕਾ ਤਾਰੀ, ਉਧਰੀ ਮੀਰਾ ਬਾਈ ਵੋ ।
ਦਾਸ ਗੋਬਿੰਦ ਤਿਨਾ ਥੋ ਬਲਿ ਬਲਿ ਜਾਈਐ,
ਜਿਨ੍ਹਾਂ ਸਾਧਿ ਸੰਗਤਿ ਲਿਵ ਲਾਈ ਵੋ ।-4-1

## ਧੰਨਾ ਭਗਤ : ਸਰੋਤਾਂ ਦੇ ਆਧਾਰ ਉਤੇ ਜੀਵਨੀ

ਧੰਨਾ ਭਗਤ ਦਾ ਜਨਮ 1473 ਬਿ. 1416 ਈ. ਨੂੰ ਟਾਂਕ ਇਲਾਕੇ ਵਿਚ ਧੂਆਨ (ਰਾਜਸਥਾਨ) ਵਿਚ ਹੋਇਆ। ਇਹ ਪਿੰਡ ਦੇਵਲੀ ਤੋਂ ਲਗਭਗ 32 ਕਿਲੋਮੀਟਰ ਦੂਰ ਹੈ। ਦੇਵਲੀ ਬੂੰਦੀ ਤੋਂ ਅਜਮੇਰ ਦੇ ਰਾਹ ਵਿਚ ਹੈ। ਇਹ ਜਾਤ ਦੇ ਜੱਟ ਸਨ। ਇਨ੍ਹਾਂ ਦਾ ਕਿੱਤਾ ਖੇਤੀਬਾੜੀ ਤੇ ਪਸ਼ੂ ਚਾਰਨੇ ਸੀ। ਇਨ੍ਹਾਂ ਦੀ ਗੋਤਰ ਦਾ ਪਤਾ ਨਹੀਂ ਲਗਦਾ ਅਤੇ ਨਾ ਹੀ ਇਨ੍ਹਾਂ ਦੇ ਮਾਤਾ ਪਿਤਾ ਦਾ ਨਾਂ ਹੀ ਮਾਲੂਮ ਹੋ ਸਕਿਆ ਹੈ।

ਪਤਾ ਲਗਦਾ ਹੈ ਕਿ ਇਹ ਸਾਧਾਂ ਦੀ ਸੇਵਾ ਕਰਦੇ ਰਹਿੰਦੇ ਸਨ। ਸਾਖੀ ਆਉਂਦੀ ਹੈ ਕਿ ਇਕ ਵਾਰ ਇਨ੍ਹਾਂ ਦੇ ਮਾਪਿਆਂ ਨੇ ਇਨ੍ਹਾਂ ਨੂੰ ਖੇਤ ਵਿਚ ਬੀਜ ਬੀਜਣ ਲਈ ਭੇਜਿਆ। ਇਨ੍ਹਾਂ ਨੇ ਬੀਜ ਦਾ ਭੋਜਨ ਬਣਾ ਕੇ ਸਾਧਾਂ ਨੂੰ ਖੁਆ ਦਿੱਤਾ ਅਤੇ ਮਾਪਿਆਂ ਤੋਂ ਡਰਦੇ ਹੋਏ ਬਿਨਾਂ ਬੀਜ ਤੋਂ ਹਲ ਚਲਾ ਕੇ ਖੇਤ ਤਿਆਰ ਕਰ ਆਏ। ਦਸਿਆ ਜਾਂਦਾ ਹੈ ਕਿ ਭਗਵਾਨ ਦੀ ਕਿਰਪਾ ਨਾਲ ਉਨ੍ਹਾਂ ਦੇ ਖੇਤ ਵਿਚੋਂ ਭਰਵੀਂ ਫਸਲ ਹੋ ਗਈ। ਇਹ ਸਾਖੀ ਸੰਤ ਨਾਭਾ ਦਾਸ ਨੇ ਆਪਣੀ ਭਗਤ ਮਾਲ ਵਿਚ ਦਿੱਤੀ ਹੈ। ਇਹੀ ਰਾਘਵਦਾਸ ਦੀ ਭਗਤ ਮਾਲ ਵਿਚ ਵੀ ਹੈ।

ਇਕ ਹੋਰ ਸਾਖੀ ਜੋ ਵਾਰਾਂ ਭਾਈ ਗੁਰਦਾਸ ਵਿਚ ਮਿਲਦੀ ਹੈ ਜੋ ਪ੍ਰਿਅ ਦਾਸ ਤੇ ਚਤੁਰਦਾਸ, ਪ੍ਰੇਮ ਅੰਬੋਹ ਦੇ ਕਰਤਾ, ਦਰਬਾਰੀ ਦਾਸ, ਆਦਿ ਨੇ ਆਪਣੀਆਂ ਰਚਨਾਵਾਂ ਵਿਚ ਦਿੱਤੀ ਹੈ ਬਹੁਤ ਪ੍ਰਸਿੱਧ ਹੈ। ਧੰਨਾ ਦੀ ਇਕ ਬਜ਼ੁਰਗ ਮਾਤਾ ਸੀ। ਉਹ ਸਰਦਾਰ ਦੀਆਂ ਗਊਆਂ ਚਾਰਦਾ ਹੁੰਦਾ ਸੀ। ਇਕ ਵਾਰ ਉਹ ਬ੍ਰਾਹਮਣ ਪਾਸ ਗਿਆ। ਇਸ ਬ੍ਰਹਮਣ ਦਾ ਨਾਂ ਤ੍ਰਿਲੋਚਨ ਵੀ ਆਇਆ ਹੈ। ਧੰਨੇ ਨੇ ਵੇਖਿਆ ਕਿ ਬ੍ਰਾਹਮਣ ਠਾਕੁਰ ਪੂਜਾ ਕਰਦਾ ਹੈ। ਧੰਨੇ ਨੇ ਉਸ ਤੋਂ ਇਕ ਠਾਕੁਰ ਦੀ ਮੰਗ ਕੀਤੀ। ਕਾਫੀ ਆਨਾ ਕਾਨੀ ਤੋਂ ਬਾਅਦ ਬ੍ਰਾਹਮਣ ਨੇ ਇਕ ਠਾਕੁਰ (ਪੱਥਰ) ਧੰਨੇ ਨੂੰ ਦੇ ਦਿੱਤਾ। ਧੰਨੇ ਨੇ ਘਰ ਆ ਕੇ ਠਾਕੁਰ ਨੂੰ ਭੋਗ ਲਗਾਉਣਾ ਚਾਹਿਆ। ਉਸ ਨੂੰ ਬੇਨਤੀਆਂ ਤਰਲੇ ਕੀਤੇ। ਪਤਾ ਲਗਦਾ ਹੈ ਕਿ ਅਖੀਰ ਭਗਵਾਨ ਨੇ ਧੰਨੇ ਨੂੰ ਦਰਸ਼ਨ ਦੇ ਦਿੱਤੇ। ਇਹ ਵੀ ਦੱਸਿਆ ਗਿਆ ਹੈ ਕਿ ਭਗਵਾਨ

ਨੇ ਧੰਨੇ ਦੀਆਂ ਗਊਆਂ ਵੀ ਚਾਰੀਆਂ।

**ਗੋਸਟਿ ਗੁਸਾਈ ਧੰਨੇ ਦੀ** ਵਿਚ ਦੱਸਿਆ ਗਿਆ ਹੈ ਕਿ ਧੰਨੇ ਨੇ ਭਗਵਾਨ ਨੂੰ ਮਜਬੂਰ ਕਰ ਕੇ ਆਪਣੇ 'ਗੁਰੂ' ਬ੍ਰਾਹਮਣ ਨੂੰ ਵੀ ਭਗਵਾਨ ਦੇ ਦਰਸ਼ਨ ਕਰਵਾ ਦਿੱਤੇ। ਪਹਿਲਾਂ ਤਾਂ ਭਗਵਾਨ ਬ੍ਰਾਹਮਣ ਨੂੰ ਦਰਸ਼ਨਾਂ ਲਈ ਨਹੀਂ ਮੰਨਦਾ ਸੀ, ਆਖਦਾ ਸੀ ਕਿ ਬ੍ਰਾਹਮਣ ਕੁਸ਼ੁੱਧ ਮਨ ਹੈ। ਇਸ ਨੂੰ ਦਰਸ਼ਨ ਨਹੀਂ ਹੋ ਸਕਦੇ। ਅਖੀਰ ਜਦੋਂ ਧੰਨੇ ਨੇ ਆਖਿਆ ਕਿ ਮੈਂ ਅਗਨੀ ਵਿਚ ਪੈ ਕੇ ਮਰਦਾ ਹਾਂ ਤਾਂ ਭਗਵਾਨ ਨੇ ਬ੍ਰਾਹਮਣ ਨੂੰ ਦਰਸ਼ਨ ਦੇ ਦਿੱਤੇ।

ਦਰਬਾਰੀ ਦਾਸ ਦੀ **ਪੋਥੀ ਹਰਿ ਜਸ** ਵਿਚ ਧੰਨਾ ਭਗਤ ਦੇ ਪਿਛਲੇ ਜਨਮ ਦੀ ਸਾਖੀ ਦਿੱਤੀ ਹੋਈ ਹੈ। ਇਸ ਅਨੁਸਾਰ ਧੰਨਾ ਪਿਛਲੇ ਜਨਮ ਵਿਚ ਅਹੀਰ ਜਨ ਅਤੇ ਉਨ੍ਹਾਂ ਨੇ ਖੋਭੇ ਵਿਚ ਫਸੀ ਗਊ ਦੀ ਜਾਨ ਬਚਾਈ ਸੀ। ਅਗਲੇ ਜਨਮ ਵਿਚ ਧੰਨਾ ਜੱਟ ਜਾਤਿ ਵਿਚ ਜਨਮਿਆ ਅਤੇ ਉਹੀ ਗਊ ਕਪਲਾ ਗਊ ਬਣੀ ਅਤੇ ਉਹ ਇਕਾਦਸ਼ੀ ਦਾ ਵਰਤ ਰੱਖਦੀ ਸੀ। ਇਥੇ ਇਕਾਦਸ਼ੀ ਦੇ ਵਰਤ ਨਾਲ ਇਕ ਤਾਂ ਅਪਸਰਾ ਦਾ ਬਚਾਅ ਹੋਇਆ ਦੱਸਿਆ ਗਿਆ ਹੈ ਅਤੇ ਦੂਜਾ ਇਸ ਨਾਲ ਧੰਨੇ ਦਾ ਰਾਜ ਦਰਬਾਰ ਨਾਲ ਨੇੜ ਵਧਿਆ। ਇਸ ਤੋਂ ਬਾਅਦ ਧੰਨੇ ਦੀ ਠਾਕਰ ਪੂਜਾ ਵਾਲੀ ਉਹੀ ਸਾਖੀ ਆਉਂਦੀ ਹੈ। ਦਰਬਾਰੀ ਦਾਸ ਅਨੁਸਾਰ ਧੰਨੇ ਨਾ ਕੇਵਲ ਆਪਣੇ 'ਗੁਰੂ' ਬ੍ਰਾਹਮਣ ਨੂੰ ਸਗੋਂ ਰਾਜੇ ਨੂੰ ਵੀ ਠਾਕੁਰ ਦੇ ਦਰਸ਼ਨ ਕਰਾਏ। ਇਕਾਦਸ਼ੀ ਵਰਤ ਕਾਰਨ ਧੰਨੇ ਨੇ ਰਾਜੇ ਨੂੰ ਮਿਰਗ ਬਣਨ ਵਾਲੇ ਸਰਾਪ ਤੋਂ ਮੁਕਤ ਕਰਾਇਆ। ਦਰਬਾਰੀ ਦਾਸ ਦੀ **ਪੋਥੀ ਹਰਿਜਸ** ਵਾਲੀ ਸਾਖੀ ਗਊ ਰੱਖਿਆ ਤੇ ਇਕਾਦਸ਼ੀ ਵਰਤ ਦੀ ਅਹਿਮੀਅਤ ਵਧਾਉਂਦੀ ਹੈ। ਇਕਾਦਸ਼ੀ ਵਰਤ ਵਾਲੀ ਧਾਰਨਾ, ਖਾਸ ਕਰਕੇ, ਗੁਰਮਤ ਵਿਰੋਧੀ ਹੈ। ਇਸ ਪਿਛੇ ਦਰਬਾਰੀ ਦਾਸ ਦੀ ਆਪਣੀ ਵਿਚਾਰਧਾਰਾ ਕੰਮ ਕਰਦੀ ਹੈ।

**ਸੈਣ ਸਾਗਰ ਗ੍ਰੰਥ** ਤੋਂ ਪਤਾ ਲਗਦਾ ਹੈ ਕਿ ਧੰਨਾ ਭਗਤ ਕਾਸੀ ਵਿਚ ਰਹਿੰਦੇ ਸਨ। ਉਹ ਤ੍ਰਿਲੋਚਨ ਸਮੇਤ ਸੈਣ ਭਗਤ ਦੇ ਨਾਲ ਜਗਨਨਾਥ (ਦੁਆਰਿਕਾ) ਜਾਣ ਸਮੇਂ ਗੋਕੁਲ ਗਏ। ਰਸਤੇ ਵਿਚ ਇਨ੍ਹਾਂ ਤਿੰਨਾਂ ਸੈਣ, ਧੰਨਾ ਤ੍ਰਿਲੋਚਨ ਦੀ ਸਿਖੀ ਬਹੁਤ ਹੋਈ। ਇਹ ਨਾਮਦੇਵ ਨੂੰ ਵੀ ਮਿਲੇ (ਹਾਲਾਂ ਕਿ ਨਾਮਦੇਵ ਜੀ ਇਨ੍ਹਾਂ ਤੋਂ ਪਹਿਲਾਂ ਹੋ ਗੁਜ਼ਰੇ ਸਨ) ਇਨ੍ਹਾਂ ਨੇ ਸ਼ਬਦ ਸੁਣਾਏ। ਸੈਣ ਤੇ ਨਾਮਦੇਵ ਦੇ ਕਹਿਣ ਤੇ ਤ੍ਰਿਲੋਚਨ ਨੇ ਧੰਨੇ ਦਾ ਠਾਕੁਰ ਪੂਜਾ ਦੀ ਘਟਨਾ ਵਾਲਾ ਸ਼ਬਦ ਸੁਣਾਇਆ। ਗੋਕਲ,

## ਤਕਨੀਕੀ ਸ਼ਬਦਾਵਲੀ ਤੇ ਨਾਮਾਵਲੀ

1. ਧੰਨਾ ਜੱਟ

ਬਿਖ= ਮਾਇਆ ਦਾ ਜ਼ਹਿਰ
ਲੁਭਤ= ਲੋਭੀ
ਬਿਖ ਫਲ= ਜ਼ਹਿਰ ਰੂਪੀ ਫਲ
ਚਾਰ= ਸੁੰਦਰ
ਜੁਗਤ= ਜੀਵਨ ਜੁਗਤ
ਅਛਲੀ= ਨਾ ਛੱਲਿਆ ਜਾਣ ਵਾਲਾ
ਧਰਣੀਧਰ= ਧਰਤੀ ਦਾ ਆਸਰਾ, ਪਰਮ ਸੱਤਾ
ਦਮੋਦਰ= ਜਿਸ ਦੇ ਪੇਟ ਦੁਆਲੇ ਰਸੀ ਹੋਵੇ, ਕ੍ਰਿਸਣ ਦਾ ਵਿਸ਼ੇਸ਼ਣ ਪਰਮਸੱਤਾ। ਦਾਮ=ਰਸੀ, ਸ਼ਰਾਰਤ ਕਰਨੋ ਰੋਕਣ ਲਈ ਯਸ਼ੋਦਾ ਨੇ ਕ੍ਰਿਸ਼ਨ ਨੂੰ ਰੱਸੀ ਨਾਲ ਬੰਨ੍ਹ ਦਿੱਤਾ ਸੀ।
ਉਦਕ= ਪਾਣੀ
ਦਸ ਦੁਆਰਾ= ਦਸ ਦਰਵਾਜਿਆਂ-ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਇਕ ਮੂੰਹ, ਇਕ ਗੁਦਾ, ਇਕ ਲਿੰਗ, ਇਕ ਤਾਲੂ, ਵਾਲਾ ਸਰੀਰ।
ਕੁੰਮੀ= ਕੱਛੂ ਕੁੰਮੀ, ਤਨ=ਬਚੇ, ਖੀਰ=ਦੁਧ ਵਾਲੇ ਸਤਨ
ਪੰਖ= ਖੰਭ, ਮਨੋਹਰ=ਮਨ ਨੂੰ ਪਿਚੋਣ ਵਾਲਾ, ਪਰਮਸੱਤਾ
ਪਾਖਣ= ਪੱਥਰਾਂ, ਆਰਤਾ=ਆਰਤ, ਲੋੜਵੰਦ
ਪਨੀਆ= (ਸੰ. ਉਪਾਨਹ) ਜੁੱਤੀ, ਛਾਦਨ=ਕਪੜਾ
ਸਤ ਸੀ= ਸੱਤ ਸੀਆਂ ਵਾਲਾ, ਪੈਲੀ ਸੱਤ ਵਾਰ ਵਾਹ ਕੇ ਪੈਦਾ ਕੀਤਾ
ਲਾਵੇਰੀ= ਦੁੱਧ ਦੇਣ ਵਾਲੀ
ਤਾਜਨ ਤੁਰੀ= ਅਰਬੀ ਘੋੜੀ
ਗੀਹਿਨਿ= ਸੰ. ਗ੍ਰਹਿਨੀ, ਇਸਤ੍ਰੀ

# ਹਰਿ ਰਾਮ ਜੀ ਵਯਾਸ

**ਹਰਿ ਵੰਸ**=ਵਿਸ਼ਨੂ ਦਾ ਵੰਸ, ਉਸ ਦੇ ਅਵਤਾਰ

**ਸੈਨ**=ਬਾਂਧਵ ਗੜ੍ਹਾ (ਰੀਵਾ) ਦੇ ਰਾਜਾ ਰਾਜਾ ਰਾਮ ਦਾ ਨਾਈ, ਰਾਮਾਨੰਦ ਦਾ ਸਿੱਖ, ਇਕ ਭਗਤ (ਮਹਾਰਾਸ਼ਟਰ)

**ਨਾਮਾ**=ਜ਼ਿਲਾ ਸਤਾਰਾ (ਮਹਾਂਰਾਸ਼ਟਰ) ਦੇ ਨਰਸੀ ਬਾਮਨੀ ਪਿੰਡ ਵਿਚ ਪੈਦਾ ਹੋਇਆ ਛੀਬਾਂ ਗੋਤ ਦਾ ਭਗਤ (1270-1350)

**ਪੀਪਾ**=ਗਾਂਗਰੌਨ ਗੜ੍ਹ ਦਾ ਰਾਜਾ ਖੀਚੀ ਰਾਜਪੂਤ, ਰਾਮਾਨੰਦ ਦਾ ਚੇਲਾ, ਇਕ ਭਗਤ (1426-)

**ਕਬੀਰ**=ਕਾਸ਼ੀ ਵਿਚ ਪੈਦਾ ਹੋਇਆ ਜੁਲਾਹਾ ਜਾਤੀ ਦਾ ਭਗਤ (1398-1518)

**ਰਵਿਦਾਸ**=ਕਾਸ਼ੀ ਵਾਸੀ, ਚਮਾਰ ਜਾਤੀ ਦਾ ਭਗਤ, ਰਾਮਾਨੰਦ ਦਾ ਸ਼ਿਸ਼

**ਸੂਰਦਾਸ**=1. ਵਲਭਾਚਾਰੀਆ ਦਾ ਸਿੱਖ ਬ੍ਰਿਜ ਵਾਸੀ (ਜਨਮ 1540 ਬਿ.) ਸੂਰਸਾਗਰ ਗ੍ਰੰਥ ਦਾ ਕਰਤਾ 2. ਮਦਨ ਮੋਹਨ ਬ੍ਰਾਹਮਣ ਸੰਦੀਲਾ ਦਾ ਹਾਕਮ (ਜਨਮ 1586 ਬਿ.)

**ਪਰਮਾਨੰਦ**=ਬਾਰਸੀ (ਸ਼ੋਲਾਪੁਰ) ਮਹਾਰਾਸ਼ਟਰ ਵਾਸੀ ਭਗਤ, ਇਸ ਦਾ ਕਾਵਿ ਨਾਂ 'ਸਾਰੰਗ' ਵੀ ਹੈ ।

**ਰੂਪ ਸਨਾਤਨ**=ਪੂਰਬ ਰਾਜ (ਬੰਗਾਲ) ਤੋਂ ਵੈਸ਼ਣਵ ਭਗਤ । ਇਹ ਬ੍ਰਿੰਦਾਬਨ ਵਿਚ ਵੀ ਰਹੇ । ਇਨ੍ਹਾਂ ਦੇ ਚੇਲੇ ਸ੍ਰੀ ਨਾਥ ਭੱਟ ਤੇ ਨਾਰਾਇਣ ਭੱਟ ਸਨ ।

**ਹਰਿਦਾਸ**=ਇਕ ਸੰਤ ਜਿਸ ਦਾ ਨਾਂ ਰਾਘੋਦਾਸ ਦੀ ਭਗਤਮਾਲ (153) ਵਿਚ ਵੀ ਹੈ ।

**ਮੋਹਾ**=ਇਸ ਭਗਤ ਦਾ ਇਸੇ ਰਚਨਾ ਵਿਚ ਹੀ ਮਿਲਦਾ ਹੈ।

**ਮੰਗਲ ਭੱਟ**=ਇਸ ਦਾ ਨਾਂ ਵੀ ਇਸੇ ਰਚਨਾ ਵਿਚ ਆਇਆ ਹੈ।

**ਮੀਰਾ**=ਰਾਜਾ ਰਤਨ ਸਿੰਘ ਮੇਰਤਾ ਵਾਸੀ ਦੀ ਪੁੱਤਰੀ (ਜਨਮ 1548

# ਤਕਨੀਕੀ ਸ਼ਬਦਾਵਲੀ ਤੇ ਨਾਮਾਵਲੀ

1. **ਧੰਨਾ ਜੱਟ**

**ਬਿਖ**= ਮਾਇਆ ਦਾ ਜ਼ਹਿਰ

**ਲੁਭਤ**= ਲੋਭੀ

**ਬਿਖ ਫਲ**= ਜ਼ਹਿਰ ਰੂਪੀ ਫਲ

**ਚਾਰ**= ਸੁੰਦਰ

**ਜੁਗਤ**= ਜੀਵਨ ਜੁਗਤ

**ਅਛਲੀ**= ਨਾ ਛੱਲਿਆ ਜਾਣ ਵਾਲਾ

**ਧਰਣੀਧਰ**= ਧਰਤੀ ਦਾ ਆਸਰਾ, ਪਰਮ ਸੱਤਾ

**ਦਮੋਦਰ**= ਜਿਸ ਦੇ ਪੇਟ ਦੁਆਲੇ ਰਸੀ ਹੋਵੇ, ਕ੍ਰਿਸਣ ਦਾ ਵਿਸ਼ੇਸ਼ਣ ਪਰਮਸੱਤਾ। ਦਾਮ=ਰਸੀ, ਸ਼ਰਾਰਤ ਕਰਨੋ ਰੋਕਣ ਲਈ ਯਸ਼ੋਦਾ ਨੇ ਕ੍ਰਿਸ਼ਨ ਨੂੰ ਰੱਸੀ ਨਾਲ ਬੰਨ੍ਹ ਦਿੱਤਾ ਸੀ।

**ਉਦਕ**= ਪਾਣੀ

**ਦਸ ਦੁਆਰਾ**= ਦਸ ਦਰਵਾਜਿਆਂ-ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਇਕ ਮੂੰਹ, ਇਕ ਗੁਦਾ, ਇਕ ਲਿੰਗ, ਇਕ ਤਾਲੂ, ਵਾਲਾ ਸਰੀਰ।

**ਕੁੰਮੀ**= ਕੱਛੂ ਕੁੰਮੀ, ਤਨ=ਬਚੇ, ਖੀਰ=ਦੁਧ ਵਾਲੇ ਸਤਨ

**ਪੰਖ**= ਖੰਭ, ਮਨੋਹਰ=ਮਨ ਨੂੰ ਪਿਚੋਣ ਵਾਲਾ, ਪਰਮਸੱਤਾ

**ਪਾਖਣ**= ਪੱਥਰਾਂ, ਆਰਤਾ=ਆਰਤ, ਲੋੜਵੰਦ

**ਪਨੀਆ**= (ਸੰ. ਉਪਾਨਹ) ਜੁੱਤੀ, ਛਾਦਨ=ਕਪੜਾ

**ਸਤ ਸੀ**= ਸੱਤ ਸੀਆਂ ਵਾਲਾ, ਪੈਲੀ ਸੱਤ ਵਾਰ ਵਾਹ ਕੇ ਪੈਦਾ ਕੀਤਾ

**ਲਾਵੇਰੀ**= ਦੁੱਧ ਦੇਣ ਵਾਲੀ

**ਤਾਜਨ ਤੁਰੀ**= ਅਰਬੀ ਘੋੜੀ

**ਗੀਹਿਨਿ**= ਸੰ. ਗ੍ਰਹਿਨੀ, ਇਸਤ੍ਰੀ

# ਹਰਿ ਰਾਮ ਜੀ ਵਯਾਸ

**ਹਰਿ ਵੰਸ**=ਵਿਸ਼ਨੂ ਦਾ ਵੰਸ, ਉਸ ਦੇ ਅਵਤਾਰ

**ਸੈਨ**=ਬਾਂਧਵ ਗੜ੍ਹਾ (ਰੀਵਾ) ਦੇ ਰਾਜਾ ਰਾਜਾ ਰਾਮ ਦਾ ਨਾਈ, ਰਾਮਾਨੰਦ ਦਾ ਸਿੱਖ, ਇਕ ਭਗਤ (ਮਹਾਰਾਸ਼ਟਰ)

**ਨਾਮਾ**=ਜ਼ਿਲਾ ਸਤਾਰਾ (ਮਹਾਂਰਾਸ਼ਟਰ) ਦੇ ਨਰਸੀ ਬਾਮਨੀ ਪਿੰਡ ਵਿਚ ਪੈਦਾ ਹੋਇਆ ਛੀਬਾਂ ਗੋਤ ਦਾ ਭਗਤ (1270-1350)

**ਪੀਪਾ**=ਗਾਂਗਰੌਨ ਗੜ੍ਹ ਦਾ ਰਾਜਾ ਖੀਚੀ ਰਾਜਪੂਤ, ਰਾਮਾਨੰਦ ਦਾ ਚੇਲਾ, ਇਕ ਭਗਤ (1426-)

**ਕਬੀਰ**=ਕਾਸ਼ੀ ਵਿਚ ਪੈਦਾ ਹੋਇਆ ਜੁਲਾਹਾ ਜਾਤੀ ਦਾ ਭਗਤ (1398-1518)

**ਰਵਿਦਾਸ**=ਕਾਸ਼ੀ ਵਾਸੀ, ਚਮਾਰ ਜਾਤੀ ਦਾ ਭਗਤ, ਰਾਮਾਨੰਦ ਦਾ ਸ਼ਿਸ਼

**ਸੂਰਦਾਸ**=1. ਵਲਭਾਚਾਰੀਆ ਦਾ ਸਿੱਖ ਬ੍ਰਜ ਵਾਸੀ (ਜਨਮ 1540 ਬਿ.) ਸੂਰਸਾਗਰ ਗ੍ਰੰਥ ਦਾ ਕਰਤਾ 2. ਮਦਨ ਮੋਹਨ ਬ੍ਰਾਹਮਣ ਸੰਦੀਲਾ ਦਾ ਹਾਕਮ (ਜਨਮ 1586 ਬਿ.)

**ਪਰਮਾਨੰਦ**=ਬਾਰਸੀ (ਸ਼ੋਲਾਪੁਰ) ਮਹਾਰਾਸ਼ਟਰ ਵਾਸੀ ਭਗਤ, ਇਸ ਦਾ ਕਾਵਿ ਨਾਂ 'ਸਾਰੰਗ' ਵੀ ਹੈ।

**ਰੂਪ ਸਨਾਤਨ**=ਪੂਰਬ ਰਾਜ (ਬੰਗਾਲ) ਤੋਂ ਵੈਸ਼ਣਵ ਭਗਤ। ਇਹ ਬ੍ਰਿੰਦਾਬਨ ਵਿਚ ਵੀ ਰਹੇ। ਇਨ੍ਹਾਂ ਦੇ ਚੇਲੇ ਸ੍ਰੀ ਨਾਥ ਭੱਟ ਤੇ ਨਾਰਾਇਣ ਭੱਟ ਸਨ।

**ਹਰਿਦਾਸ**=ਇਕ ਸੰਤ ਜਿਸ ਦਾ ਨਾਂ ਰਾਘੋਦਾਸ ਦੀ ਭਗਤਮਾਲ (153) ਵਿਚ ਵੀ ਹੈ।

**ਮੇਹਾ**=ਇਸ ਭਗਤ ਦਾ ਇਸੇ ਰਚਨਾ ਵਿਚ ਹੀ ਮਿਲਦਾ ਹੈ।

**ਮੰਗਲ ਭੱਟ**=ਇਸ ਦਾ ਨਾਂ ਵੀ ਇਸੇ ਰਚਨਾ ਵਿਚ ਆਇਆ ਹੈ।

**ਮੀਰਾ**=ਰਾਜਾ ਰਤਨ ਸਿੰਘ ਮੇਰਤਾ ਵਾਸੀ ਦੀ ਪੁੱਤਰੀ (ਜਨਮ 1548

ਬਿ., ਰਾਣਾ ਸਾਂਗਾ ਦੇ ਪੁੱਤਰ ਭੋਜਰਾਜ (ਮੇਵਾਰ) ਦੀ ਪਤਨੀ, ਕ੍ਰਿਸ਼ਣ ਭਗਤ (ਮੌਤ 1603 ਬਿ.)

ਵਲਭ (1479-1531.) ਵਿਸ਼ੁਧਾਦ੍ਵੈਤ ਦਾ ਮੋਢੀ ਵੈਸਣਵ ਸੰਤ ਰਾਧਾ ਵਲਭ=ਕ੍ਰਿਸ਼ਨ ਜੀ

ਸਯਾਮ ਸਯਾਮਾ=ਕਾਲੇ ਕ੍ਰਿਸ਼ਣ

ਭਾਗਵਤ=ਭਗਵਤ, ਭਗਵਾਨ, ਕ੍ਰਿਸ਼ਣ

ਕਵਚੀ=ਕਵਚ ਵਾਲਾ, ਸੰਜੋਅਧਾਰੀ, ਰਖਿਆ ਕਰਨ ਵਾਲਾ ਕਵਚ ਮੰਤ੍ਰ

ਬ੍ਰਿਦਾਬਨ=ਮਥੁਰਾ ਜ਼ਿਲ੍ਹੇ ਵਿਚ ਜਮਨਾ ਦਰਿਆ ਦੇ ਕੰਢੇ ਜੰਗਲ ਜੋ ਕੇਦਾਰ ਦੀ ਪੁੱਤਰੀ ਵ੍ਰਿੰਦਾ ਦਾ ਤਪਸਥਾਨ ਹੈ।

ਅਗਤਿ=ਬੇਗਤੀ ਵਾਲਾ

ਗਾਲ ਬਜਾਨਾ=ਸ਼ਿਵ ਮੰਦ੍ਰ ਵਿਚ ਮੂੰਹ ਵਿਚ ਅਗੂੰਠਾ ਪਾ ਕੇ ਬਕਰੇ ਵਰਗੀ ਆਵਾਜ਼ ਕਢਣਾ

ਪਾਵਕ=ਅਗਨੀ

ਸਤੀ=ਮਨ ਹੱਠ ਨਾਲ ਮੋਏ ਪਤੀ ਦੇ ਨਾਲ ਪ੍ਰਾਣ ਦੇਣ ਵਾਲੀ ਔਰਤ। ਪਰਾਸਰ ਸਮ੍ਰਿਤੀ, ਅਧਿ. 4 ਵਿਚ ਔਰਤ ਦੇ ਸਤੀ ਹੋਣ ਦਾ ਵਿਧਾਨ ਹੈ।

ਪਾਵਕ=ਅਗਨੀ

ਮਤਸਰ=ਈਰਖਾ

ਨਾਉ=ਨਾਈ, ਬੇਣੀ

ਜਾਟ=ਜੱਟ, ਧੰਨਾ

ਜੁਲਾਹਾ=ਕਬੀਰ

ਛੀਪਾ=ਛੀਂਬਾ, ਨਾਮਦੇਵ

ਜਯਦੇਵ=ਕਨੌਜ ਨਿਵਾਸੀ ਭੋਜਦੇਵ ਬ੍ਰਾਹਮਣ ਦਾ ਪੁੱਤਰ (ਜਨਮ ਕੇਂਦਲੀ, ਜਿਲਾ ਬੀਰ ਭੂਮ ਬੰਗਾਲ ਵਿਚ) ਗੀਤ ਗੋਬਿੰਦ ਦਾ ਕਰਤਾ

ਸਨਕ ਸਨੰਦਨ=ਬ੍ਰਹਮਾ ਦੇ ਚਾਰ ਪੁੱਤਰਾਂ ਵਿਚੋਂ ।

ਸ਼ੁਕ=ਵਿਆਸ ਮੁਨੀ ਦਾ ਪੁੱਤਰ ਸ਼ੁਕਦੇਵ। ਇਸ ਨੇ ਰਾਜਾ ਜਨਕ ਪਾਸੋਂ ਬ੍ਰਹਮ ਵਿਦਿਆ ਪ੍ਰਾਪਤ ਕੀਤੀ ।

ਨਾਰਦ=ਵੇਦਾਂ ਅਨੁਸਾਰ ਬ੍ਰਹਮਾ ਦਾ ਪੁੱਤਰ ਵਿਸ਼ਣੂ ਪੁਰਾਣ ਅਨੁਸਾਰ ਕਸ਼ਪ ਦਾ ਪੁੱਤਰ। ਗੰਧਰਵ, ਰਾਗੀਆਂ ਵਿਚੋਂ ਰਿਸ਼ੀ ।

ਗਣ=ਦੇਵਤਿਆਂ ਦੇ ਦਾਸ

**ਗੰਦਰਬ**=ਦੇਵ ਲੋਕ ਦੇ ਗਵਈਏ

**ਸੁਦਾਮਾ**=ਕ੍ਰਿਸ਼ਣ ਜੀ ਦਾ ਜਮਾਤੀ ਤੇ, ਭਗਤ। ਇਹ ਗਰੀਬ ਬ੍ਰਾਹਮਣ ਸੀ।

**ਸੁਤ ਦੇਵ**=ਸੁਦਾਮੇ ਦਾ ਪੁੱਤਰ

**ਉਗ੍ਰਸੇਨ**=ਕ੍ਰਿਸ਼ਣ ਦਾ ਨਾਨਾ, ਦੇਵਕੀ ਦਾ ਤਾਇਆ, ਮਥੁਰਾ ਦਾ ਰਾਜਾ।

**ਕੰਸ**=ਉਗਰਸੇਨ ਦਾ ਪੁੱਤਰ, ਕ੍ਰਿਸ਼ਣ ਦਾ ਮਾਮਾ ਜਿਸ ਨੇ ਪਿਤਾ ਦਾ ਰਾਜ ਖੋਹ ਲਿਆ। ਇਸ ਦਾ ਨਾਸ ਕ੍ਰਿਸ਼ਣ ਜੀ ਰਾਹੀਂ ਹੋਇਆ।

**ਬਲਿ**=ਪ੍ਰਹਿਲਾਦ ਦਾ ਪੋਤਰਾ ਇਸ ਦਾ ਉਦਾਰ ਭਗਵਾਨ ਨੇ ਬਾਵਨ ਅਵਤਾਰ ਧਾਰ ਕੇ ਕੀਤਾ।

**ਬਾਨਾ ਸੁਰ**=ਵਿਸ਼ਣੂ ਦਾ ਵਿਰੋਧੀ, ਬਲਿ ਦਾ ਪੁੱਤਰ। ਇਸ ਦੀ ਪੁੱਤਰੀ ਉਸ਼ਾ ਦਾ ਵਿਆਹ ਕ੍ਰਿਸ਼ਣ ਦੇ ਪੋਤਰੇ ਅਨੁਰੁਧ ਨਾਲ ਹੋਇਆ।

**ਭੀਸ਼ਮ**=ਭੀਸ਼ਮਕ, ਵਿਦਰਭ ਦਾ ਰਾਜਾ, ਰੁਕਮਣੀ ਦਾ ਪਿਤਾ।

**ਰੁਕਮ**=ਰੁਕਮੀ, ਰੁਕਮਨੀ ਦਾ ਭਰਾ, ਕ੍ਰਿਸ਼ਣ ਦਾ ਸਾਲਾ। ਇਹ ਆਪਣੀ ਭੈਣ ਸ਼ਿਸ਼ੂਪਾਲ ਨੂੰ ਵਿਆਹੁਣਾ ਚਾਹੁੰਦਾ ਸੀ। ਇਹ ਬਲਰਾਮ ਹਥੋਂ ਮਾਰਿਆ ਗਿਆ।

**ਬਿਭੀਸ਼ਣ**=ਰਾਵਣ ਦਾ ਛੋਟਾ ਭਰਾ ਜੋ ਰਾਮਚੰਦ੍ਰ ਨਾਲ ਰਲ ਗਿਆ।

**ਕਮਾਲਾ**=ਕਬੀਰ ਜੀ ਦਾ ਪੁੱਤਰ। ਪਰ ਕਮਾਲਾ ਪੂਤ ਦਾ ਅਸਲੀ ਅਰਥ ਮੂਰਖ ਮਨ ਹੈ। ਬੰਸ ਕਬੀਰ ਦਾ ਭਾਵ ਕਬੀਰ ਦਾ ਪੰਜ ਇੰਦਰੀਆਂ ਸਮੇਤ ਸਰੀਰ ਹੈ। ਵੇਖੋ, ਸਾਹਿਬ ਸਿੰਘ, **ਸਲੋਕ ਕਬੀਰ ਜੀ ਸਟੀਕ**, ਸਿੰਘ ਬ੍ਰਦਰਜ, ਅੰਮ੍ਰਿਤਸਰ 1954 ਪੰਨਾ 154

ਬ੍ਰਹਮ=ਬ੍ਰਹਮਾ, ਪੁਰਾਣ ਗ੍ਰੰਥਾਂ ਅਨੁਸਾਰ ਜਗਤ ਰਚਣ ਵਾਲਾ ਦੇਵਤਾ

**ਵ੍ਯਾਸ**=ਪਰਾਸੁਰ ਰਿਸ਼ੀ ਦਾ ਪੁੱਤਰ, ਪੁਰਾਣ ਗ੍ਰੰਥਾਂ ਦਾ ਕਰਤਾ। ਇਸ ਨੇ ਨਿਯੋਗ ਵਿਧੀ ਨਾਲ ਪਾਂਡੋ. ਧ੍ਰਿਤਰਾਸ਼ਟਰ ਤੇ ਬਿਦਰ ਨੂੰ ਪੈਦਾ ਕੀਤਾ ਸੀ।

ਬਿਦੁਰ=ਰਾਜਾ ਵਿਚਿਤ੍ਰ ਵੀਰਯ ਦਾ ਦਾਸੀ ਪੁੱਤਰ, ਇਹ ਭਗਤ ਤੇ ਨੀਤੀਵਾਨ ਸੀ।

## ਵਜੀਦ

**ਪਹਿਰ**=ਦਿਨ ਰਾਤ ਦਾ ਅਠਵਾਂ ਭਾਗ, ਤਿੰਨ ਘੰਟੇ ਦਾ ਸਮਾਂ

**ਗਜਪਤਿ**=ਇਕ ਗੰਧਰਬ ਜੋ ਦੇਵਲ ਰਿਸ਼ੀ ਦੇ ਸਰਾਪ ਨਾਲ ਹਾਥੀ

ਬਣ ਗਿਆ। ਇਸ ਨੂੰ ਭਗਵਾਨ ਨੇ ਤੇਂਦੂਏ ਤੋਂ ਬਚਾਇਆ। ਭਾਗਵਤ ਪੁਰਾਣ ਸਕੰਦ 8, ਅਧਿ. 2

**ਧਰੂ**=ਧ੍ਰੁਵ, ਭਾਗਵਤ ਤੇ ਵਿਸ਼ਨੂ ਪੁਰਾਣ ਅਨੁਸਾਰ ਰਾਜਾ ਉੱਤਾਨਪਾਦ ਦਾ ਪੁੱਤਰ। ਇਸ ਨੇ ਮਤਰੇਈ ਮਾਂ ਤੋਂ ਤੰਗ ਆ ਕੇ ਭਗਤੀ ਕਰਨੀ ਆਰੰਭ ਕੀਤੀ। ਇਸ ਨੇ ਮਧੁਬਨ ਵਿਚ ਤਪ ਕੀਤਾ।

**ਕੈਲਾਸ਼**=ਬਲੌਰ ਵਾਂਗ ਲਿਸ਼ਕਣ ਵਾਲਾ। ਤਿਬਤ ਦੇ ਪੱਛਮ ਤੇ ਮਾਨਸਰੋਵਰ ਦੇ ਉੱਤਰ ਵਿਚ ਪਹਾੜ। ਇਹ ਸ਼ਿਵ ਤੇ ਕੁਬੇਰ ਦਾ ਥਾਂ ਹੈ।

## ਰਜੱਬ

**ਖੇਤਰਿ**=ਸੰ. ਕਸ਼ੇਤ੍ਰ, ਖੇਤ

## ਗੁਰੂ ਰਾਮਦਾਸ

**ਸਿਧ**=ਜੋਗ ਸਾਧਨਾ ਵਿਚ ਪੁੱਗੇ ਹੋਏ ਜੋਗੀ

**ਇੰਦ੍ਰ**=ਦੇਵ ਰਾਜ, ਅਮਰਾਵਤੀ ਦਾ ਸੁਆਮੀ, ਮੁਖ ਵੈਦਿਕ ਦੇਵਤਾ। ਪੁਰਾਣਾਂ ਅਨੁਸਾਰ ਅਦਿਤਿ ਤੋਂ ਕਸ਼ਯਪ ਦਾ ਪੁੱਤਰ।

**ਬਾਲਮੀਕ**=1. ਵਰਮੀ ਤੋਂ ਉਪਜਿਆ, ਰਾਮਾਇਣ ਦਾ ਕਰਤਾ 2. ਇਕ ਕਥਿਤ ਚੰਡਾਲ ਜੋ ਭਗਤੀ ਕਰਕੇ ਰਿਸ਼ੀ ਬਣਿਆ। ਲਾਲਬੇਗ ਇਸ ਦਾ ਅਵਤਾਰ ਸੀ।

**ਸ਼ੰਕਰ**=ਸ਼ਿਵ, ਸੰਘਾਰ ਤੇ ਕਲਿਆਣ ਕਰਤਾ, ਦੇਵਤਾ

**ਦੇਵੀ**=ਦੇਵਤਾ ਦਾ ਇਸਤ੍ਰੀ, ਜਿਵੇਂ ਸ਼ਿਵ ਦੀ ਪਾਰਬਤੀ, ਵਿਸ਼ਨੂ ਦੀ ਲਕਸ਼ਮੀ।

**ਪਰਚੈ**=ਪ੍ਰਸੰਨ ਹੋਣਾ

**ਮੁਦ੍ਰਾ**=ਕੰਨਾਂ ਵਿਚ ਪਾਉਣ ਵਾਲਾ ਜੋਗੀਆਂ ਦਾ ਕੁੰਡਲ

**ਪਿੰਡ**=ਸ਼ਰੀਰ

**ਮਧੂਸੂਦਨ**=ਮਧੂ ਰਾਕਸ਼ ਨੂੰ ਮਾਰਨ ਵਾਲੇ ਕ੍ਰਿਸ਼ਣ, ਭਾਵ ਭਗਵਾਨ

**ਮਾਧਓ**=ਮਾਧਵ, ਮਾਇਆ ਦੇ ਪਤੀ, ਪਰਮਸੱਤਾ

**ਪਖਈਆ**=ਪਖਾਲਣਾ, ਧੋਣਾ

**ਸੰਨਿਆਸੀ**=ਸੰਨਿਆਸ ਧਾਰਨ ਕਰਨ ਵਾਲਾ, ਸ਼ੰਕਰਾਚਾਰੀਆ ਤੋਂ ਮੁੱਢ ਵਾਲੇ ਦਸ ਨਾਮੀ ਸੰਨਿਆਸੀ ਸੰਪ੍ਰਦਾਇ।

**ਦਿਗੰਬਰ**=ਦਿਗ (ਦਿਸ਼ਾ) ਅੰਬਰ=ਕਪੜੇ, ਨੰਗੇ ਰਹਿਣ ਵਾਲੇ, ਇਕ ਜੈਨੀ ਫਿਰਕਾ

**ਦਹਦਿਸ**=ਦਸ ਦਿਸ਼ਾਵਾਂ : ਪੂਰਬ, ਅਗਨਿ ਕੋਣ ਦਖਣ, ਨੈਰਿਤੀ ਕੋਣ, ਪੱਛਮ ਪਾਤਾਲ, ਵਾਯਵੀ, ਉੱਤਰ, ਈਸ਼ਾਨ, ਆਕਾਸ਼।

**ਪ੍ਰਭਵਨ**=ਸਾਰੇ ਦੇਸ਼ ਦਾ ਰਟਨ।

**ਆਸਣ ਸਿਧ**=ਜੋਗ ਦਾ ਤੀਜਾ ਅੰਗ ਜੋਗ ਸਾਧਨਾ ਦੀ ਇਕ ਵਿਧੀ ਸਜੇ ਪੈਰ ਦੀ ਅੱਡੀ ਲਿੰਗ ਤੇ ਅਤੇ ਖੱਬੇ ਪੈਰ ਦੀ ਅੱਡੀ ਮੁੱਦਾ ਤੇ ਰੱਖ ਕੇ ਬੈਠਣਾ

**ਰਿਧਿ**=ਸਫਲਤਾ

**ਸਿਧਿ**=ਕਰਾਮਾਤ, ਅਲੌਕਿਕ ਸ਼ਕਤੀ

**ਅੰਡਜ**=ਅੰਡੇ ਵਿਚ ਪੈਦਾ ਹੋਣ ਵਾਲੇ, ਪੰਛੀ

**ਜੇਰਜ**=ਜੇਰ ਅਉਲ ਤੋਂ ਧੈਦਾ ਹੋਣ ਵਾਲੇ ਜੀਵ

**ਸੇਤਜ**=ਪਸੀਨੇ (ਸ੍ਵੇਤ) ਤੋਂ ਪੈਦਾ ਹੋਣ ਵਾਲੇ ਜੀਵ, ਜੂਆਂ, ਆਦਿ

**ਉਤਭੁਜ**=ਜਮੀਨ ਤੋਂ ਪੈਦਾ ਹੋਣ ਵਾਲੇ ਪੌਦੇ, ਬ੍ਰਿਛ

**ਬ੍ਰਾਹਮਣ**=ਪਹਿਲਾ ਵਰਣ ਜਿਸ ਦਾ ਕੰਮ ਪੁਰੋਹਿਤ ਦੇ ਕਾਰਜ ਕਰਨਾ ਹੈ।

**ਸੂਦ**=ਚੌਥਾ ਵਰਣ ਜਿਸ ਦਾ ਧਰਮ ਬਾਕੀ ਵਰਣਾਂ ਦੀ ਸੇਵਾ ਕਰਨਾ ਹੈ।

**ਵੈਸ਼**=ਵੈਸ਼ਯ, ਤੀਜਾ ਵਰਣ,

**ਚੰਡਲ ਚੰਡਾਈਆਂ**=ਤਾਮਸੀ ਸੁਭਾ ਵਾਲੇ, ਕਥਿਤ ਨੀਚ ਜਾਤਾਂ ਵਿਚ

**ਅਉਜਾਤ**=ਨੀਵੀਂ ਜਾਤ ਵਾਲਾ

**ਚਮਈਆ**=ਚੰਮ ਦਾ ਕੰਮ ਕਰਨ ਵਾਲਾ

## ਗੁਰੂ ਅਰਜਨ ਦੇਵ

**ਗੋਬਿੰਦ**=ਗਊਆਂ ਦਾ ਮਾਲਕ, ਗੋ=ਪ੍ਰਿਥਵੀ ਦਾ ਪਾਲਕ, ਕ੍ਰਿਸ਼ਣ, ਭਾਵ ਪਰਮਸੱਤਾ

**ਦਾਮ**=ਕੀਮਤ, ਦਮੜੀ, ਰੁਪਏ ਦਾ ਪੰਜਾਹਵਾਂ ਹਿੱਸਾ, ਤਾਂਬੇ ਦਾ ਸਿੱਕਾ

**ਬੁਨਨਾ ਤਨਨਾ**=ਤਨਨਾ=ਲੰਮਾ ਕਰਨਾ, ਤਾਣੀ ਫੈਲਾਉਣਾ, ਬੁਣਨਾ ਤਾਣੇ ਵਿਚ ਪੇਟਾ ਪਾਉਣਾ

**ਬੁਤਕਾਰੀਆ**=ਬੁੱਤੀ ਬਿਨਾ ਪੈਸਾ ਸੇਵਾ ਕਰਨ ਵਾਲਾ

**ਅਜਾਮਲ**=ਕਨੌਜ ਦਾ ਦੁਰਾਚਾਰੀ ਬ੍ਰਾਹਮਣ। ਇਸ ਨੇ ਵੇਸਵਾ ਨਾਲ ਵਿਆਹ ਕੀਤਾ ਸੀ। ਛੋਟੇ ਪੁੱਤਰ, ਨਾਰਾਇਣ ਨੂੰ ਅੰਤ ਸਮੇਂ ਆਵਾਜ਼

ਮਾਰਨ ਕਾਰਨ ਇਸ ਦਾ ਉਦਾਰ ਹੋਇਆ, ਕਿਉਂਕਿ ਨਾਰਾਇਣ ਪ੍ਰਭੂ ਦਾ ਨਾਂ ਵੀ ਹੈ। ਸਮਝਿਆ ਗਿਆ ਕਿ ਉਸ ਨੇ ਪ੍ਰਭੂ ਨੂੰ ਪੁਕਾਰ ਕੀਤੀ ਹੈ।

**ਚਰਨ ਰੇਣੂ**=ਚਰਨ ਧੂੜੀ । ਰੇਨ=ਰਜ, ਧੂੜੀ।

**ਗਨਿਕਾ**=ਗਨਿਕਾ ਨੂੰ ਇਕ ਸਾਧੂ ਨੇ ਤੋਤੇ ਨੂੰ ਰਾਮ ਨਾਮ ਪੜ੍ਹਾਉਣ ਦੀ ਸੇਵਾ ਲਾਈ। ਉਹ ਇਸੇ ਕਾਰਨ ਨਾਮ ਜਪਣ ਕਾਰਨ ਤਰ ਗਈ।

**ਬਧਿਕ**=ਸ਼ਿਕਾਰੀ, ਬਾਲੀ ਦਾ ਅਵਤਾਰ, ਜਰ ਫੰਧਕ, ਕ੍ਰਿਸ਼ਣ ਦਾ ਸੰਘਾਰ ਕਰਤਾ ।

**ਖਮ**=ਤੀਰ

**ਕੁਬਿਜਾ**=ਕੰਸ ਦੀ ਦਾਸੀ । ਇਸ ਨੇ ਕ੍ਰਿਸ਼ਣ ਨੂੰ ਵਟਣਾ ਮਲਿਆ। ਪ੍ਰਸੰਨ ਹੋ ਕੇ ਪ੍ਰਭੂ ਨੇ ਉਸ ਦਾ ਉਦਾਰ ਕੀਤਾ ।

**ਪ੍ਰਹਿਲਾਦ**=ਹਿਰੰਣਯਕਸ਼ਪ ਦਾ ਪੁੱਤਰ ਜੋ ਵਿਸ਼ਨੂ ਭਗਤ ਸੀ। ਇਸ ਦੇ ਉਦਾਰ ਲਈ ਪ੍ਰਭੂ ਨੇ ਨਰਸਿੰਘ ਅਵਤਾਰ ਧਾਰਿਆ ।

**ਦ੍ਰੋਪਤੀ**=ਦ੍ਰੂਪਦ ਦੀ ਪੁੱਤਰੀ ਕ੍ਰਿਸ਼ਨਾ ਜੋ ਪੰਜ ਪਾਂਡਵਾਂ ਦੀ ਪਤਨੀ ਸੀ। ਇਸ ਦੀ ਪਾਂਡਵਾਂ ਦੀ ਜੂਏ ਸਮੇਂ ਹਾਰ ਵੇਲੇ ਭਗਵਾਨ ਨੇ ਨਗਨ ਹੋਣ ਤੋਂ ਰੱਖਿਆ ਕੀਤੀ ।

## ਜੱਗਾ

**ਸੌਂਝਾ**=ਸੋਝਾ ਤੇ ਸੋਂਝੀ ਭਗਤ ਇਨ੍ਹਾਂ ਦੀ ਸਾਧਨਾ ਦਾ ਉਲੇਖ ਰਾਘੋਦਾਸ ਦੀ ਭਗਤ ਮਾਲ ਵਿਚ ਹੋਇਆ ਹੈ (ਪੰਨਾ 160)

## ਚੈਨ

**ਬਿਸ਼ਨ ਪੁਰੀ**=ਵਿਸ਼ਨੂ ਦੀ ਪੁਰੀ, ਸੁਰਗ

**ਸੀਹਾ ਸੋਭੂ**=ਸੀਵਾਂ ਤੇ ਸੋਭੂ, ਇਨ੍ਹਾਂ ਦਾ ਨਾਂ ਰਾਘੋਦਾਸ ਦੀ ਭਗਤਮਾਲ ਵਿਚ ਆਏ ਹਨ ।

## ਅਨੰਤਦਾਸ

**ਗੋਰਖ**=ਜੋਗੀਆਂ ਦਾ ਆਚਾਰੀਆ ਗੋਰਖਨਾਥ। ਜਨਮ ਗੋਰਖਪੁਰ ਵਿਚ। ਮਛੰਦਰ ਨਾਥ ਦਾ ਚੇਲਾ । ਕੰਨ ਫਟੇ ਜੋਗੀਆਂ ਦਾ ਮੋਢੀ।

**ਦੱਤ**=ਅਤ੍ਰਿ ਰਿਸ਼ੀ ਦਾ ਪੁੱਤਰ ਦਤਾਤ੍ਰੇਯ। ਇਹ ਚੌਵੀ ਅਵਤਾਰਾਂ ਵਿਚ ਸ਼ੁਮਾਰ ਹੁੰਦਾ ਹੈ ।

**ਖੀਰਾ ਪੁਰ**=ਇਸ ਥਾਂ ਦਾ ਪਤਾ ਨਹੀਂ ਲਗਦਾ, ਅਸਲ ਵਿਚ ਉਨ੍ਹਾਂ

ਦਾ ਜਨਮ ਸਥਾਨ ਧੂਆਨ (ਰਾਜਸਥਾਨ) ਹੈ ।

## ਭਾਈ ਗੁਰਦਾਸ

**ਛਾਹ**=ਛਾਛ, ਲੱਸੀ

**ਗੋਸਾਈ**=ਗੋਸਵਾਮੀ, ਪਰਮਸੱਤਾ

**ਅਲਖ**=ਅਲਕਸ਼, ਜੋ ਵਿਖਾਈ ਨਾ ਦੇਵੇ, ਪਰਮ ਸੱਤਾ

**ਅੰਬਰੀਕ**=ਅੰਬਰੀਸ਼, ਅਜੋਧਿਆ ਵੰਸੀ ਰਾਜਾ। ਭਗਵਾਨ ਨੇ ਸੁਦਰਸ਼ਨ ਚਕ੍ਰ ਰਾਹੀਂ ਇਸ ਦੀ ਦੁਰਵਾਸਾ ਦੇ ਸਰਾਪ ਤੋਂ ਰਖਿਆ ਕੀਤੀ।

**ਸਧਨਾ**=ਸੇਹਵਾਨ (ਸਿੰਧ) ਵਾਸੀ, ਕਸਾਈ ਜਾਤ ਵਿਚੋਂ, ਨਾਮਦੇਵ ਦਾ ਸਮਕਾਲੀ ਭਗਤ

**ਜਸੋਧਾ**=ਕ੍ਰਿਸ਼ਨ ਜੀ ਦੀ ਪਾਲਕ ਮਾਤਾ। ਨੰਦ ਗੁਆਲੇ ਦੀ ਪਤਨੀ।

**ਵਿਖਲੀ**=ਸੂਦ੍ਰ ਦੀ ਇਸਤ੍ਰੀ

## ਨਾਭਾ ਦਾਸ

**ਰਾਮਾਨੰਦ**=ਬੈਰਾਗੀਆਂ ਦਾ ਆਚਾਰੀਆ (1423-1525 ਬਿ.) ਇਹ ਰਾਮਨੁਜ ਸੰਪ੍ਰਦਾਇ ਦੇ ਰਾਘਵਨੰਦ ਦਾ ਸਿਸ਼ ਸੀ। ਇਹ ਜ਼ਿਆਦਾਤਰ ਕਾਸ਼ੀ ਵਿਚ ਰਿਹਾ।

**ਅਨੰਤਾਨੰਦ**=ਰਾਮਾਨੰਦ ਦੇ ਮੁਖ 12 ਚੇਲਿਆਂ ਵਿਚੋਂ। ਇਸ ਰਾਹੀਂ ਕੀਤੀ ਸਾਧਨਾ ਕਾ ਉਲੇਖ ਰਾਘੋਦਾਸ ਦੀ ਭਗਤਮਾਲ (ਪੰਨਾ 52) ਵਿਚ ਵੀ ਹੈ। ਇਸ ਦੇ ਸ਼ਿਸ਼ ਕ੍ਰਮਨੰਦ, ਜੋਗਾਨੰਦ, ਪਯਹਾਰੀ, ਸਯੋਗੀ ਰਾਮਦਾਸ, ਅਲਹ, ਸ੍ਰੀ ਰੰਗ, ਗਯੇਸ਼ ਸਨ।

**ਸੁਖਾਨੰਦ**=ਰਾਮਾਨੰਦ ਦੇ ਮੁਖ ਚੇਲਿਆਂ ਵਿਚੋਂ। ਇਸ ਦੀ ਸਾਧਨਾ ਦੀ ਕਥਾ ਰਾਘੋਦਾਸ ਦੀ ਭਗਤ ਮਾਲ (ਪੰਨਾ 65) ਵਿਚ ਹੈ।

**ਸੁਰਸੁਰਾਨੰਦ**=ਰਾਮਾਨੰਦ ਦੇ ਮੁਖ ਚੇਲਿਆਂ ਵਿਚੋਂ।
ਵੇਖੋ, ਉਹੀ, ਪੰਨਾ 66

**ਪਦਮਾਵਤ**=ਰਾਮਾਨੰਦ ਦੇ ਮੁਖ ਸਿਸ਼ਾਂ ਵਿਚੋਂ, ਵੇਖੋ ਉਹੀ, ਪੰਨਾ 67

**ਨਰਹਰੀਆ ਨੰਦ**=ਰਾਮਾਨੰਦ ਦੇ ਮੁਖ ਚੇਲਿਆਂ ਵਿਚੋਂ,
ਵੇਖੋ, ਉਹੀ, ਪੰਨਾ 66

**ਭਾਵਾਨੰਦ**=ਰਾਮਾਨੰਦ ਦੇ ਮੁਖ ਚੇਲਿਆਂ ਵਿਚੋਂ,
ਵੇਖੋ, ਉਹੀ, ਪੰਨਾ 65-66

**ਸੁਰਸਰੀ**=ਰਾਮਾਨੰਦ ਦੇ ਮੁਖ ਸ਼ਿਸ਼ਾਂ ਵਿਚੋਂ, ਵੇਖੋ, ਉਹੀ, ਪੰਨਾ 66

ਇਹ ਸੁਰਸੁਰਾਨੰਦ ਦੀ ਪਤਨੀ ਸੀ।

**ਹਰਿਦਾਸ**=ਹਰਿ ਦੇ ਦਾਸ, ਸੰਤ

**ਲਾਗੂਲ**=ਹਲ, ਜਮੀਨ ਵਾਹੁਣ ਦਾ ਸੰਦ

## ਰਵਾਇਤੀ ਜਨਮ ਸਾਖੀਆਂ

**ਸਾਲਗਿਰਾਮ**=ਗੰਡਕੀ ਨਦੀ ਵਿਚੋਂ, ਸਾਲਗ੍ਰਾਮ ਪਿੰਡ ਲਾਗਿਓਂ ਨਿਕਲੇ ਪੱਥਰ ਜਿਨ੍ਹਾਂ ਉੱਪਰ ਚਕ੍ਰ ਦਾ ਚਿੰਨ੍ਹ ਹੁੰਦਾ ਹੈ। ਇਹ ਵਿਸ਼ਣੂ ਦੀ ਮੂਰਤੀ ਮੰਨੀ ਜਾਂਦੀ ਹੈ।

**ਸੰਪਟ**=ਪੁਟ (ਢੱਕਣ ਦੀ ਥਾਂ) ਡੱਬਾ, ਸੰਦੂਕ

## ਭਗਵਾਨ ਨਾਰਾਯਣ

**ਨਗੀਨਾ**=ਚਮਕੀਲੇ ਪੱਥਰ ਦਾ ਥੇਵਾ ਜੋ ਛਾਪ ਵਿਚ ਜੜਿਆ ਜਾਂਦਾ ਹੈ ਬਹੁਮੁੱਲੀ ਵਸਤੂ

**ਗੰਗਾ**=ਉੱਤਰੀ ਭਾਰਤ ਦੀ ਨਦੀ ਜੋ ਅਤਿ ਪਵਿੱਤਰ ਮੰਨੀ ਜਾਂਦੀ ਹੈ। ਗੋਮੁਖ ਚਸ਼ਮੇ ਤੋਂ ਨਿਕਲ ਕੇ ਇਹ 1550 ਮੀਲ ਵਹਿ ਕੇ ਗੰਗਾ, ਸਾਗਰ ਦੇ ਥਾਂ ਖਾੜੀ ਬੰਗਾਲ ਵਿਚ ਮਿਲ ਜਾਂਦੀ ਹੈ।

## ਗੋਸਟਿ ਗੋਸਾਈ ਧੰਨੇ ਕੀ

**ਮੁਟਿਆਰ**=ਜੁਆਨ, ਗਭਰੂ

**ਉਪਹਾਸ**=ਮਖੌਲ

**ਉਪਚਾਰ**=ਸੇਵਾ

**ਚਉਸਰ**=ਚਤੁਰਸਾਰਿ, ਚਾਰ, ਚੌਥਾ ਪਹਿਰ

**ਬੰਧਨਾ**=ਵੰਦਨ, ਪ੍ਰਣਾਮ

**ਨਿਮਖ**=ਨਿਮਿਸ਼, ਅੱਖ ਦੀ ਪਲਕ, ਉਨਾ ਵੇਲਾ ਜਿੰਨੇ ਵਿਚ ਪਲਕ ਡਿੱਗੇ।

**ਕਾਸਟ ਲੈਣਾ**=ਅੱਗ ਵਿਚ ਪੈ ਕੇ ਆਤਮ ਘਾਤ ਕਰਨਾ

**ਬਿਲੀਪਾਤ**=ਵਿਰਲਾਪ

**ਕਲੀਕਾਲ**=ਕਲਜੁੱਗ ਦਾ ਸਮਾਂ

**ਅੰਤਹਿਕਰਣ**=ਅੰਤਰ ਦੀ ਇੰਦਰੀ। ਇਸ ਦੇ ਚਾਰ-ਮਨ, ਬੁੱਧੀ, ਚਿੱਤ, ਅਹੰਕਾਰ, ਭੇਦ ਹਨ।

**ਚਉਰਾਸੀ ਲਖ ਜੂਨ**=ਜੀਵਾਂ ਦੀਆਂ ਚੌਰਾਸੀ ਲੱਖ ਜਾਤਾਂ=9 ਲੱਖ

ਜਲ ਵਾਸੀ, ਦਸ ਲੱਖ ਹਵਾ ਵਿਚ ਉਡਣ ਵਾਲੇ, ਵੀਹ ਲਖ ਸਥਿਤ ਰਹਿਣ ਵਾਲੇ ਬ੍ਰਿਛ ਆਦਿ, 11 ਲੱਖ ਰੀਘਣ ਵਾਲੇ, ਸੱਪ ਆਦਿ । 30 ਲੱਖ ਚੌਪਾਏ, ਚਾਰ ਲੱਖ ਮਨੁੱਖ ਜਾਤੀ ਦੇ ਜੀਵ

## ਰਾਘੋਦਾਸ

**ਗੇਹੂੰ**=ਗੋਧੂਮ, ਗੰਦਮ, ਕਣਕ

**ਠਾਠ**=ਠਾਟ, ਸੋਭਾ, ਵਡਿਆਈ

## ਪੋਥੀ ਪ੍ਰੇਮ ਅੰਬੋਹ

**ਨਈਵੇਦ**=ਦੇਵਤਿਆਂ ਨੂੰ ਚੜ੍ਹਾਏ ਜਾਣ ਵਾਲਾ ਪਦਾਰਥ (ਨੈਵੇਦਯ)

**ਮੁਰਲੀ**=ਬੰਸਰੀ

**ਨਾਦ**=ਬੰਸਰੀ, ਨਫੀਰੀ, ਆਦਿ

**ਮੁਰਾਰੀ**=ਮੁਰ+ਅਰਿ=ਮੁਰਾਰਿ, ਮੁਰ ਦੈਂਤ ਦਾ ਵੈਰੀ, ਕ੍ਰਿਸ਼ਣ

**ਮਦੂਰਾ**=ਮੰਦਰੀਆ, ਮੰਦਲ, ਢੋਲ

**ਊਭਾ**=ਮੂਧਾ, ਉਲਟਾ

**ਲਛਮਨ**=ਰਾਮਚੰਦ੍ਰ ਦਾ ਛੋਟਾ ਭਰਾ

**ਆਮਿਲ**=ਮਾਲੀਆ ਇਕੱਤਰ ਕਰਨ ਵਾਲਾ ਅਹੁਦੇਦਾਰ

**ਪਰਵਾਨਾ**=ਆਗਿਆ ਪੱਤਰ, ਹੁਕਮਨਾਮਾ

**ਪਵਾਰਿ**=ਯਮਲੋਕ ਦੀ ਯਾਤਰਾ। ਯਮਰਾਜ ਰਾਹੀਂ ਪ੍ਰਾਣੀ ਦੀ ਮੁੜ ਧਰਤੀ ਤੇ ਵਾਪਸੀ

**ਸੁਆਂਤ ਬੂੰਦ**=ਸ੍ਵਾਤਿ ਨਛੱਤਰ ਵਿਚ ਹੋਈ ਵਰਖਾ। ਪੁਰਾਣ ਗ੍ਰੰਥਾਂ ਅਨੁਸਾਰ ਇਹ ਬੂੰਦ ਪਪੀਹੇ ਦੀ ਪਿਆਸ ਬੁਝਾਉਂਦੀ ਹੈ। ਇਹ ਬੂੰਦ ਸਿਪੀ ਵਿਚ ਮੋਤੀ, ਬਾਂਸ ਵਿਚ ਬੰਸ ਲੋਚਨ ਤੇ ਕੇਲੇ ਵਿਚ ਕਪੂਰ ਬਣਦੀ ਹੈ।

**ਸਾਤਸਰ**=ਸਤ ਸਮੁੰਦਰ, ਸਤ ਸੰਗ ਰੂਪ ਨਦੀ

**ਸੌਰਭ**=ਸੁਗੰਧੀ ਵਾਲਾ

**ਭੀਲਨੀ**=ਸਬਰੀ, ਸਵਰ ਗੋਤ ਦੀ ਔਰਤ, ਮਤੰਗ ਰਿਸ਼ੀ ਦੀ ਚੇਲੀ ਇਸ ਦੇ ਜੂਠੇ ਬੇਰਾਂ ਦੀ ਭੇਟਾ ਰਾਮਚੰਦ੍ਰ ਨੇ ਪਰਵਾਨ ਕੀਤੀ ਸੀ ।

**ਬਿਪ ਕੇ ਤੰਦਲ**=ਸੁਦਾਮਾ ਦੇ ਚਾਵਲ, ਤੰਡਲ, ਕੁੱਟੇ ਹੋਏ ਚਾਵਲ

**ਘਟਕਾ**=ਘੜੀ, ਚੌਵੀਂ ਮਿੰਟਾਂ ਦਾ ਸਮਾਂ

**ਕਿਨੰਰ**=ਘੋੜੇ ਦੇ ਮੂੰਹ ਵਾਲੇ ਕੁਬੇਰ ਦੀ ਸਭਾ ਵਿਚ ਗੰਦਰਵ ਗਾਉਂਦੇ ਅਤੇ ਕਿੰਨਰ ਨਚਦੇ ਹਨ ।

ਮਹਾਬਰ=ਮਹਾਬਲਿ

ਸਿਆਮਗਾਤ, ਬਨ ਮਾਲ, ਮੋਰ ਮੁਕਟ=ਕ੍ਰਿਸ਼ਣ ਜੀ ਦੇ ਵਿਸ਼ੇਸ਼ ਚਿੰਨ੍ਹ

ਸੰਖ ਚਕ੍ਰ ਗਦਾ ਪਦਮ=ਵਿਸ਼ਣੂ ਦੇ ਖਾਸ ਚਿੰਨ੍ਹ

ਪੀਤਾਬਰ=ਪੀਲੇ ਕਪੜੇ ਪਹਿਰਨ ਵਾਲਾ, ਸ੍ਰੀ ਕ੍ਰਿਸ਼ਣ

ਕਨਿਕ ਕੰਡਲ=ਕੰਨਾਂ ਵਿਚਲੇ ਸੋਨੇ ਦੇ ਕੁੰਡਲ

ਮੋਰ ਮੁਕਟ ਚੰਦ੍ਰਿਕਾ=ਮੋਰ ਕੇ ਖੰਭਾਂ ਉਪਰ ਚੰਦ ਦੇ ਆਕਾਰ ਦੀ ਟਿੱਕੀ।

ਚਾਰ ਪਦਾਰਥ=ਧਰਮ, ਅਰਥ, ਕਾਮ, ਮੋਕਸ਼

ਤੀਨ ਤਾਪ=ਆਧਿਯਾਤਮਿਕ, ਦੇਹ ਤੇ ਮਨ ਦੇ ਵਿਕਾਰ। ਆਧਿਭੌਤਕ, ਜੀਵਾਂ ਤੋਂ ਪ੍ਰਾਪਤ ਦੁੱਖ। ਆਧਿਦੈਵਕ, ਪ੍ਰਕਿਰਤੀ ਤੋਂ ਪ੍ਰਾਪਤ ਦੁੱਖ ਕਲੇਸ਼

ਬੇਦ=ਚਾਰਵੇਦ, ਰਿਗ, ਸਾਮ, ਯਜੁਰ, ਅਥਰਵ

ਕਤੇਬ=ਚਾਰ ਕਿਤਾਬਾਂ, ਤੌਰੇਤ, ਜੰਬੂਰ, ਅੰਜੀਲ, ਕੁਰਾਨ

ਤ੍ਰਿਭਵਣ=ਤਿੰਨ ਲੋਕ, ਸੁਰਗ, ਪ੍ਰਿਥਵੀ ਤੇ ਪਾਤਾਲ

## ਜਗਨਨਾਥ

ਸ੍ਰੀ ਰੰਗ=ਲਕਸ਼ਮੀ ਤੋਂ ਨਾਚ ਕਰਾਉਣ ਵਾਲਾ, ਵਿਸ਼ਣੂ, ਪਰਮਸੱਤਾ

## ਪ੍ਰਿਯ ਦਾਸ

ਅਭਿਰਾਮ=ਸੁੰਦਰ, ਆਨੰਦ ਦਾਇਕ

ਸੀਤਾ=ਰਾਜਾ ਜਨਕ ਦੀ ਪੁੱਤਰੀ, ਰਾਮਚੰਦ੍ਰ ਦੀ ਪਤਨੀ। ਬਨਵਾਸ ਸਮੇਂ ਪਤੀ ਦੇ ਨਾਲ ਗਈ। ਦੰਡਕ ਬਨ ਵਿਚੋਂ ਇਸ ਨੂੰ ਰਾਵਣ ਚੁਰਾ ਕੇ ਲੈ ਗਿਆ। ਲੰਕਾ ਦੀ ਲੜਾਈ ਤੋਂ ਬਾਅਦ ਇਸ ਨੂੰ ਵਾਪਸ ਲਿਆਂਦਾ ਗਿਆ।

ਰਾਵਣ=ਵਿਸ੍ਰਵਾ ਦਾ ਪੁੱਤਰ। ਇਸ ਨੇ ਆਪਣੇ ਮਤਰੇਏ ਭਰਾ ਕੁਬੇਰ ਤੋਂ ਲੰਕਾ ਖੋਹ ਲਈ। ਸੀਤਾ ਹਰਣ ਦੇ ਸਿਲਸਿਲੇ ਵਿਚ ਲੰਕਾ ਜੁੱਧ ਵਿਚ ਇਹ ਭਗਵਾਨ ਰਾਮਚੰਦ੍ਰ ਹੱਥੋਂ ਮਾਰਿਆ ਗਿਆ।

## ਹਰਿਰਾਮਦਾਸ

ਨਾਪਾ=ਇਕ ਭਗਤ ਇਸ ਦੀ ਸਾਧਨਾ ਦੀ ਉਪਮਾ ਰਾਘੋ ਦੀ ਭਗਤ ਮਾਲ (ਪੰਨਾ 85 ਵਿਚ ਹੈ ਇਸ ਦੀ ਬਾਣੀ ਰਜਬ ਜੀ ਦੀ ਸਰਬੰਗੀ ਵਿਚ ਮਿਲਦੀ ਹੈ।

**ਦਾਦੂ**=ਇਹ ਅਹਿਮਦਾਬਾਦ ਵਿਚ ਪੇਂਜੇ ਦੇ ਘਰ ਪੈਦਾ ਹੋਏ। ਇਨ੍ਹਾਂ ਦੇ ਕਈ ਸ਼ਬਦ ਸਲੋਕ (ਸਾਖੀ) ਲਿਖੇ। ਇਹ ਦਾਦੂ ਪੰਥ ਦੇ ਮੋਢੀ ਸਨ।

ਦੇਹਾਂਤ ੧੬੬੦ ਬਿ.

**ਆਤਮਰਾਮ**=ਜਿਸ ਵਿਚ ਗਿਆਨੀ ਰਮਣ ਕਰਦੇ ਹਨ ਉਹ ਆਤਮਾ, ਪਰਮਾਤਮਾ

## ਰਾਮਦਾਸ

**ਸੁਰਸਰੀ**=ਦੇਵਤਿਆਂ ਦੀ ਨਦੀ ਗੰਗਾ, ਨਾਜ=ਅਨਾਜ, ਅੰਨ

## ਦਿਆਲ ਦਾਸ

**ਭਾਤ**=ਰਿਧੇ ਹੋਏ ਚਾਵਲ, ਭੱਤ

**ਰਾਮਰਾਈ**=ਰਾਜ ਰੂਪ ਰਾਮ, ਪਰਮਸੱਤਾ

**ਵਿਰਦ**=ਮੁਰੀਦ

**ਛਾਜ**=ਸੋਭਾ

**ਵੰਨੋ**=ਵਰਣਨ ਕੀਤੀ

## ਮੂਲਦਾਸ

**ਕੀਤਾ**=ਕੀਤਾ ਥੋਰੀ ਇਕ ਭਗਤ ਜਿਸ ਦਾ ਉਲੇਖ ਸ੍ਰੀ ਰਜਬ ਬਾਣੀ (1353) ਵਿਚ ਵੀ ਹੈ।

**ਭਰਥਰੀ**=ਧਾਰਾ ਨਗਰੀ ਦਾ ਰਾਜਾ ਬਿਕ੍ਰਮਾਜੀਤ ਦਾ ਭਰਾ ਇਸ ਨੇ ਸ਼ਿੰਗਾਰ ਸਤਕ, ਨੀਤੀ ਸ਼ਤਕ ਤੇ ਵੈਰਾਗ ਸ਼ਤਕ ਰਚੇ। ਇਹ ਰਾਜ ਤਿਆਗ ਕੇ ਜੋਗੀ ਬਣ ਗਿਆ।

**ਨਾਥ**=ਸੁਆਮੀ, ਮਾਲਕ, ਪਾਰਬ੍ਰਹਮ

**ਨਿਰੰਜਨ**=ਅੰਜਨ (ਕਾਲਖ) ਰਹਿਤ, ਮਾਇਆ ਤੋਂ ਰਹਿਤ, ਪਰਮਸੱਤਾ

**ਬ੍ਰਹਮ**=ਸਭ ਤੋਂ ਵਧਿਆ ਹੋਇਆ, ਪਰਮਸੱਤਾ

## ਬਾਲਕ ਰਾਮ

**ਝਾਂਪ ਛਾਪ**=ਪ੍ਰਭੂ ਦੇ ਦਰਸ਼ਨ ਲਈ ਸਮੁੰਦਰ ਵਿਚ ਕੁੱਦ ਜਾਣਾ

**ਪਾਰਸ**=ਕਲਪਤ ਪੱਥਰ ਜਿਸ ਦੀ ਛੁਹ ਨਾਲ ਲੋਹਾ ਸੋਨੇ ਵਿਚ ਵਟ ਜਾਂਦਾ ਹੈ।

**ਤੂੰਬਾ**=ਫਕੀਰਾਂ ਦਾ ਗੜਵਾ

## ਪਰਸਰਾਮ

**ਖੇਰਾਪੁਰ**=ਇਸ ਥਾਂ ਖੀਰਾਪੁਰ ਬਾਰੇ ਅਨੰਤਦਾਸ ਦੀ ਪਰਚਈ ਵਿਚ ਵੀ ਉਲੇਖ ਹੈ।

## ਮੱਕੇ ਮਦੀਨੇ ਦੀ ਗੋਸ਼ਟਿ

**ਪੀਰ ਬਹਾਵਦੀਨ**=ਮਦੀਨੇ ਦਾ ਇਕ ਪੀਰ ਜਿਸ ਨਾਲ ਗੁਰੂ ਨਾਨਕ ਦੇਵ ਦੀ ਗੋਸ਼ਟਿ ਹੋਈ ਦੱਸੀ ਗਈ ਹੈ।

**ਇਮਾਮ**=ਸ਼੍ਰੋਮਣੀ ਆਗੂ

**ਸਹਾਬ**=ਸ਼ਾਹ ਆਬ=ਸ਼੍ਰੋਮਣੀ ਅੰਗ

**ਕਾਜੀ**=ਕਜ਼ਾ (ਫੈਸਲਾ ਕਰਨ ਵਾਲਾ), ਜੱਜ

**ਸ਼ੇਖ**=ਬੁਢਾ, ਬਜ਼ੁਰਗ

**ਕੁਤਬਾ**, ਖੁਤਬਾ, ਇਮਾਮ ਰਾਹੀਂ ਦਿੱਤਾ ਉਪਦੇਸ਼

**ਪੈਗੰਬਰ**=ਪੈਗਾਮ ਲਿਜਾਣ ਵਾਲਾ। ਜੋ ਈਸ਼ਵਰ ਦਾ ਸੁਨੇਹਾ ਲੋਕਾਂ ਪਾਸ ਲਿਜਾਵੇ। ਨਬੀ, ਧਰਮ ਆਚਾਰੀਆ

**ਮਜਹਬ**=ਜਹਬ (ਚਲਣ) ਦਾ ਰਸਤਾ, ਪੰਥ, ਧਰਮ

**ਈਸ਼ਰ**=ਇਕ ਖਾਸ ਜੋਗੀ ਜੋ ਗੋਰਖ ਦੇ ਮਤਿ ਦਾ ਪ੍ਰਚਾਰਕ ਸੀ

**ਮਛੰਦਰ**=ਗੋਰਖ ਨਾਥ ਦਾ ਗੁਰੂ ਇਹ ਮੱਛੀ ਤੋਂ ਜੰਮਿਆ ਦੱਸਿਆ ਗਿਆ ਹੈ।

**ਚਰਪਟ**=ਗੋਰਖ ਪੰਥੀ ਜੋਗੀ, ਜਿਸ ਦੀ ਗੁਰੂ ਨਾਨਕ ਦੇਵ ਨਾਲ ਗੋਸ਼ਟੀ ਹੋਈ।

**ਗੋਪੀ ਨਾਥ**=ਬੰਗਾਲ ਦੇ ਰੰਗਪੁਰ ਥਾਂ ਦਾ ਰਾਜਾ, ਭਰਥਰੀ ਦੀ ਭੈਣ ਮੈਨਾਵੰਤੀ ਦਾ ਪੁੱਤਰ ਜੋ ਵੈਰਾਗ ਵਿਚ ਆ ਕੇ ਜੋਗੀ ਬਣਿਆ

**ਚਉਰਾਸੀ ਸਿੱਧ**=ਜੋਗੀਆਂ, ਗੋਰਖ ਪੰਥੀਆਂ ਦੇ ਮੰਨੇ ਹੋਏ ਸ਼੍ਰੋਮਣੀ ਜੋਗੀ ਉਰਮੀ, ਅਸੁਨਾਥ, ਅਸੁਰ ਵਿਨਾਸੀ, ਅਨਹਦ ਸ਼ਬਦੀ, ਅਬਿਨਾਸੀ, ਅਮਰ ਨਿਧਿ, ਅੰਮ੍ਰਿਤ ਭੋਗੀ, ਆਨੰਦ ਰੂਪੀ, ਆਪ ਸਰੂਪੀ, ਔਘੜ, ਈਸ਼ਰ, ਏਕ ਰੰਗੀ, ਏਕਾਂਗੀ, ਏਕਾਂਤ ਵਾਸੀ, ਸਮਾਰਤ, ਸਰਸਵਤੀ, ਸਾਗਰ, ਸਿਧ ਸੇਨ, ਸੀਤਲ, ਸੁਰਤ ਸਿਧ, ਸ਼ੰਕਰ, ਸੰਭਾਲਕਾ, ਸ਼ੰਭੂ, ਸੁਰਸਿਧ, ਹਨੀਫਾ, ਹਰਸ਼ ਨਿਧ, ਕਨਕ, ਕਨੀਫਾ, ਕਮਲਸੇਨ, ਕਰਮ ਨਾਸੀ, ਕਲਾ ਵਾਸੀ, ਕਲੇਸ਼ਨਾਸ਼ੀ, ਕਾਲੇਦੂ, ਕੇਲਕਰਨ, ਕੇਵਲ ਕਰਮੀ, ਕ੍ਰਿਸ਼ਨ ਕੁਮਾਰ, ਖਲਕ

ਨਿਧਿ, ਖਿੰਥੜ, ਗਗਨਵਾਸੀ, ਗਿਰਿਧਰ, ਗਿਰਿ ਬੋਧ, ਗੁਫਾਵਾਸੀ, ਗੋਪਾਲ, ਗੋਰਵਧਨ, ਘਨਾਨੰਦੀ, ਚਤੁਰ ਬੈਨ, ਚਲ ਨਿਧਿ, ਜਾਲਕ, ਜੋਗ ਅਨੂਪੀ, ਜੋਤਿ ਮਗਨ, ਜੋਤਿ ਲਗਨ, ਝੰਗਰ, ਤਪਨ, ਤਰੰਗੀ, ਦਰਸ਼ਨ ਜੋਤਿ, ਦੂੱਖ ਨਾਸੀ, ਧੂਰਮ, ਨਿਤਯ ਸਿਧਿ, ਨਿਰਤ, ਪਰਵਤ, ਪਲਕ ਨਿਧਿ, ਪਲਾਸ ਭੋਗੀ, ਪੂਰਨ, ਪ੍ਰਾਣਨਾਥ, ਬਿਹੰਗਮ ਜੋਗੀ, ਬਿੰਬਸਾਰ, ਬਿਮਲ ਜੋਤਿ, ਬ੍ਰਹਮ, ਬ੍ਰਹਮ ਭੋਗੀ, ਬ੍ਰਹਮ ਯੋਗੀ, ਭਰਥਰਿ, ਭੂਤਨਾਥ, ਭੰਗਰ, ਮਹਾਯੋਗੀ, ਮਗਨਧਾਰ, ਮੁਕਤੇਸਰ, ਮੂਲਮੰਤ੍ਰੀ, ਯੋਗ ਨਿਧਿ, ਰਾਮਸਿਧਿ, ਰੰਗ ਨਾਥ, ਲੋਹਾਰੀਪਾ, ਲੰਗਰ, ਵਿਸ਼ਨੂ ਪਤੀ, ਵਿਚਿਤ੍ਰ ਕਰਮੀ ।

**ਫਰੀਦ**=(1173-1265) ਜਨਮ ਖੋਤੀਵਾਲ (ਚਾਵਲ ਮਸ਼ਾਇਖ਼) ਵਿਚ ਹੋਇਆ ਆਪ ਕੁਤਬਦੀਨ ਬਖ਼ਤਿਆਰ ਕਾਕੀ ਦੇ ਮੁਰੀਦ ਬਣੇ । ਜ਼ਿਆਦਾਤਰ ਪਾਕਪਟਨ ਅਜੋਧਨ ਵਿਚ ਰਹੇ । ਇਨ੍ਹਾਂ ਸ਼ਬਦ ਸਲੋਕ ਰਚੇ ।

**ਪੁਰਾਣ**=ਵੇਦ ਵਿਆਸ ਦੇ ਨਾਂ ਉਤੇ ਰਚੇ ਗਏ ਪ੍ਰਾਚੀਨ ਪ੍ਰਸੰਗ ਤੇ ਇਤਿਹਾਸ ਗ੍ਰੰਥ ਮੁੱਖ ਤੌਰ ਤੇ ਇਹ 18 ਹਨ-ਵਿਸ਼ਨੂ, ਪਦਮ, ਬ੍ਰਹਮ, ਸ਼ਿਵ, ਭਾਗਵਤ, ਨਾਰਦ, ਮਾਰਕੰਡੇਯ, ਅਗਨੀ, ਬ੍ਰਹਮ ਵੈਵਰਤ, ਲਿੰਗ, ਵਾਰਾਹ, ਸਕੰਦ, ਵਾਮਨ, ਕੂਰਮ, ਮਤਸਯ, ਗਰੁੜ, ਬ੍ਰਹਮਾਂਡ, ਭਵਿਸ਼ਯ । ਇਨ੍ਹਾਂ ਦੇ ਵਿਸ਼ੇ ਜਗਤ ਦੀ ਉਤਪਤੀ ਤੇ ਪਰਲੈ, ਦੇਵਾਂ ਪਿਤਰਾਂ ਦੀ ਬੰਸਾਵਲੀ, ਮਨੂ ਦੇ ਰਾਜ ਦੀ ਕਥਾ, ਸੂਰਜ ਤੇ ਚੰਦ੍ਰ ਵੰਸ ਦਾ ਹਾਲ ਹਨ।

## ਸਰੂਪ ਦਾਸ ਭੱਲਾ

**ਮਿਸਲ**=ਕਾਗਜ਼ਾਂ ਦੀ ਨੱਥੀ

**ਨਿਕਾਮੀ**=ਨਿਸ਼ਕਾਮ

**ਪ੍ਰਤੀਤ**=ਗਿਆਨ, ਯਕੀਨ

**ਤੁਲਸੀ**=ਮਰੂਏ ਦੀ ਕਿਸਮ ਦਾ ਚਰਪਰਾ ਪੌਦਾ । ਵੈਸ਼ਨਵ ਧਰਮ ਅਨੁਸਾਰ ਇਸ ਨੂੰ ਬਹੁਤ ਪਵਿੱਤਰ ਮੰਨਿਆ ਜਾਂਦਾ ਹੈ Ocymum Sacrum.

**ਭੀਖਨ**=ਲਖਨਊ ਦੇ ਇਲਾਕੇ ਕਕੋਰੀ ਦਾ ਵਸਨੀਕ ਦੇਹਾਂਤ (1631 ਬਿ.) ਇਹ ਵਿਦਵਾਨ ਤੇ ਸੂਫੀ ਫਕੀਰ ਸੀ ।

**ਬਿਭੇਦ**=ਸ਼ੰਕੇ

## ਸਾਧੂ ਜਨ

ਚਤੁਰਭੁਜ=ਚਾਰ ਬਾਹਵਾਂ ਵਾਲਾ ਵਿਸ਼ਨੂ ਸਰੂਪ, ਪਰਮਾਤਮਾ ਜੋ ਚਾਰ ਦਿਸਾਵਾਂ ਦਾ ਪਾਲਣ (ਭੁਜ) ਕਰਨ ਹੈ।

ਧੇਨ=ਨਵੀਂ ਸੂਈ ਹੋਈ ਗਊ

## ਚਾਰਣ ਬ੍ਰਹਮਦਾਸ

ਅਨੁਕੇਤ=ਸੰਤ ਦਾ ਨਾਂ
ਖੜ=ਲਿਜਾ ਕੇ
ਸਿਰਤਾਜ=ਸਭ ਤੋਂ ਉੱਪਰ

## ਚਤੁਰਦਾਸ

ਅਸਮ=ਪੱਥਰ
ਪੈਲ=ਪਰਲੇ ਪਾਸੇ ਦੀ, ਦੂਜੀ
ਆਡ=ਓਟ

## ਦਰਬਾਰੀ ਦਾਸ

ਵੱਟ ਲਿਆ=ਪ੍ਰਾਪਤ ਕਰ ਲਿਆ
ਘਟ ਹਟ=ਸਗੀਰ ਨੂੰ ਹੱਟੀ ਬਣਾਇਆ
ਹਠ ਵਟ=ਹੱਠ ਦੇ ਵੱਟੇ ਬਣਾਏ
ਚੌਗਾਨ=ਖਿਦੋ ਖੂੰਡੀ ਖੇਡਣ ਦਾ ਮੈਦਾਨ
ਵਟ=ਵਿੰਗ
ਮੱਟ=ਘੜਾ
ਅਹੀਰ=ਅਭੀਰ, ਗੁਆਲਾ
ਗੁਜਰ=ਗੁਰਜਰ=ਗੌਚਾਰਕ, ਅਹੀਰਾਂ ਦੀ ਜਾਤਿ
ਨਕੀਰ=ਕੀੜਾ, ਕੰਗਾਲ
ਪੰਕਜ=ਪੰਕ (ਚਿਕੜ) ਤੋਂ ਉਪਜਿਆ, ਕੰਵਲ ਇਥੇ ਪੰਕ ਚਾਹੀਦਾ ਹੈ।)
ਝਾਊ=ਝਾੜ, ਬੂਝਾ
ਟਿੰਗ=ਟੰਗ/ਟਾਂਗ, ਲੱਤ
ਧਣੀ=ਧਨੀ, ਮਾਲਕ
ਗਊ ਧਰਮ=ਗਊ ਦੀ ਰਖਿਆ ਦਾ ਧਰਮ

ਵਰ=ਇੱਛਾ, ਮੰਗੀ ਚੀਜ

ਕਪਿਲ=ਭੂਰਾ ਸਿਆਹੀ ਵਾਲਾ ਪੀਲਾ, ਭੂਰੇ ਜਾਂ ਚਿੱਟੇ ਰੰਗ ਦੀ ਗਾਂ ਜਿਸ ਦੇ ਥਣ ਕਾਲੇ ਹੋਣ । ਇਹ ਪਵਿੱਤਰ ਮੰਨੀ ਗੁਈ ਹੈ। ਕਾਮਧੇਨ ਗਊ, ਜੋ ਮਨ ਚਿਤਵੇ ਪਦਾਰਥ ਦਿੰਦੀ ਹੈ।

ਪਾਲੁ=ਪਾਲੇ ਜਾਣ ਵਾਲੇ, ਪਸ਼ੂ

ਵਰਤ ਇਕਾਦਸ=ਚੰਦਰ ਮਹੀਨੇ ਦੀ ਚਾਨਣੀ (ਸੁਦੀ) ਤੇ ਹਨੇਰੇ (ਵਦੀ) ਦੀ ਗਿਆਰਵੀਂ ਤਾਰੀਖ । ਵੈਸ਼ਣਵ ਮਤ ਵਿਚ ਇਕਾਦਸ਼ੀ ਸਮੇਂ ਵਰਤ ਰੱਖਣਾ ਪੁੰਨ ਕਰਮ ਹੈ ।

ਅਪਸ਼ਰਾ=ਪਾਣੀ/ਸਮੁੰਦਰ ਵਿਚੋਂ ਨਿਕਲਣ ਵਾਲੀ । ਸਾਗਰ ਮੰਥਨ ਕਰਨ ਤੇ ਅਪਸਰਾਂ ਨਿਕਲੀਆਂ ਸਨ । ਇਹ ਸ਼ਤਰੰਜ ਤੇ ਚੌਪਟ ਦੀਆਂ ਚਾਲਾਂ ਤੇ ਜਾਦੂ ਜਾਣਦੀਆਂ ਹਨ। ਵੇਦਾਂ ਵਿਚ ਉਰਵਸੀ ਦਾ ਉਲੇਖ ਹੈ । ਵਾਯੂ ਪੁਰਾਣ ਵਿਚ 14, ਹਰਿਬੰਸ ਪੁਰਾਣ ਵਿਚ 7 ਦਾ ਹਾਲ ਮਿਲਦਾ ਹੈ ।

ਸੁਰ ਰਾਈ=ਦੇਵਰਾਣੀ

ਅਨਚਰ=ਅਨੁਚਰ, ਪਿਛੇ ਤੁਰਨ ਵਾਲਾ, ਸੇਵਕ

ਉਪਾਰਨ=ਪਾਰਣ=ਸਮਾਪਤੀ, ਵਰਤ ਪਾਰਣ=ਵਰਤ ਪਿਛੋਂ ਭੋਜਨ ਜੋ ਪਹਿਲਾਂ ਕੀਤਾ ਜਾਵੇ, ਵਰਤ ਦੀ ਸਮਾਪਤੀ ਦਾ ਕਰਮ ।

ਮਿਹਮਾਨ=ਦਾਮਾਦ, ਜੁਆਈ, ਜਿਸ ਦਾ ਬਜੁਰਗ ਸਮਾਨ ਆਦਰ ਕੀਤਾ ਜਾਵੇ ।

ਗਿਲਾਨ=ਘ੍ਰਿਣਾ, ਨਫਰਤ

ਧੌਲਰ=ਧਵਲ, ਹਰਮਯ=ਚਿੱਟੇ ਰਾਜ ਮੰਦਰ

ਤਨੀ=ਤਨੀਆ=ਪੁੱਤਰੀ

ਧਵਰਤਾ=ਧਾਵਰਤਾ, ਧਾ ਵ੍ਰਿਤਾ, ਜਮ੍ਹਾਂ ਕਰਨ ਦੀ ਰੁਚੀ

ਪ੍ਰਬੋਧ=ਹੋਸ਼ ਵਿਚ ਆਉਣਾ, ਜਾਗਣ ਦਾ ਭਾਵ, ਪ੍ਰਾਪਤ ਕਰਨ ਦੀ ਰੁਚੀ ।

ਬਿਬਾਨ=ਵਿਮਾਨ, ਮਰੇ ਵਿਅਕਤੀ ਦੀ ਵਾਜੇ ਗਾਜੇ, ਸੱਜ ਧੱਜ ਨਾਲ ਕੱਢੀ ਹੋਈ ਅਰਥੀ

ਓੜਿ=ਸਿਖਰ

ਕਾਠੀ=ਕਾਸ਼ਟ, ਲਕੜ

ਪ੍ਰਦਖਣਾ=ਇਸ਼ਟ ਨੂੰ ਸੱਜੇ ਪਾਸੇ ਰੱਖ ਕੇ ਚਾਰੇ ਪਾਸੇ ਫਿਰਨ ਦੀ ਕ੍ਰਿਆ

**ਤ੍ਰਿਗਦ ਜੋਨਿ**=ਟੇਢੀ ਚਾਲਵਾਲਾ, ਜੋ ਸਿੱਧਾ ਖੜਾ ਹੋ ਕੇ ਚੱਲ ਨਾ ਸਕੇ। ਸੱਪ, ਮੇਂਡਕ ਆਦਿ।

**ਬਿਯਾਲ**=ਹਾਥੀ।

**ਪਿਆਈ**=ਪਾਣੀ ਪਿਆਇਆ

**ਆਵੀ**=ਮਿੱਟੀ ਦੇ ਬਰਤਨ, ਪਕਾਉਣ ਦੀ ਭੱਠੀ

**ਖੰਗਰ**=ਖਿੰਗਰ, ਆਵੇ ਦੀ ਅੱਗ ਨਾਲ ਬਹੁਤ ਇੱਟਾਂ ਦਾ ਪੰਘਰ ਕੇ ਬਣਿਆ ਪੱਥਰ ਦੇ ਆਕਾਰ ਦਾ ਭਿੱਟਾ

**ਭੂਰਾ**=ਛੋਟਾ ਕੰਬਲ

**ਅਹਿਲਾਦ**=ਆਨੰਦ

**ਮਸਕਤ**=ਤਕਲੀਫ, ਮਿਹਨਤ ਕਰਨੀ

**ਮਹਿਤਾਰੀ**=ਮਹਿਤਰੀਆ, ਮਹੱਤਰਾ, ਸਭ ਤੋਂ ਵੱਡੀ ਸਨਮਾਨ ਯੋਗ ਹਾਂ।

**ਬਯਾਈ**=ਬਾਹਰ ਆਉਣਾ, ਬੱਚਾ ਦੇਣਾ, ਸੂਣਾ

**ਤਨੁ**=ਸਰੀਰ, ਪੁੱਤਰ

**ਜਾਂਮ**-ਯਾਮ, ਪਹਿਰ, ਤਿੰਨ ਘੰਟੇ ਦਾ ਸਮਾਂ

**ਉਪਹਾਸ**=ਮਖੌਲ, ਠੱਠਾ

**ਮਰਣ ਮੰਡਿਆ**=ਮਰਨਾ ਧਾਰਿਆ

**ਅਸਥਾਵਰ**=ਜੜ੍ਹ, ਠਹਿਰਨ ਵਾਲਾ, ਬ੍ਰਿਛ, ਪਹਾੜ, ਆਦਿ ਸ਼੍ਰੇਣੀਆਂ ਦੀ ਸ੍ਰਿਸ਼ਟਿ

**ਜੰਗਮ**=ਤੁਰਨ ਫਿਰਨ ਵਾਲਾ, ਜੀਵ ਸ਼ਿਸ਼ਟਿ

**ਪਰਤਬਿੰਬ**=ਪ੍ਰਤਿਬਿੰਬ, ਅਕਸ

**ਚਾਰ ਆਸ਼ਰਮ**=ਬ੍ਰਹਮਚਰਯ, ਗਿਰਹਸਥ, ਬਾਨਪ੍ਰਸਤ, ਸੰਨਿਆਸ

**ਅਤਭੁਜ**=ਅਤਭੁਜ, ਅਦਭੁੱਤ, ਅਜੀਬ

**ਕੁੰਭੀ ਨਰਕ**=ਕੰਭੀ ਪਾਕ=ਉਹ ਨਰਕ ਜਿਸ ਵਿਚ ਮਾਸਾਹਾਰੀ ਉਬਲਦੇ ਹੋਏ ਤੇਲ ਵਿਚ ਸੁੱਟੇ ਜਾਂਦੇ ਮੰਨੇ ਗਏ ਹਨ।

**ਜਮਗਣ**=ਜਮਦੂਤ

**ਜਮਪਤਿ**=ਜਮਰਾਜ, ਧਰਮਰਾਇ, ਯਮਰਾਜ

**ਅਰਧੰਗੀ**=ਅਰਧਾਗਨੀ, ਅਰਧ ਸਰੀਰੀ, ਪਤਨੀ

**ਆਇਸਿ**=(ਸ) ਆਯਸ, ਆਗਿਆ

## ਰਾਮਦਾਸ

**ਸੇਸ**=ਸੇਸ ਨਾਗ, ਨਾਗਵੰਸ ਤੇ ਪਾਤਾਲ ਦਾ ਰਾਜਾ। ਇਹ ਵਿਸ਼ਨੂ ਭਗਵਾਨ ਤੇ ਛਾਇਆ ਕਰਦਾ ਹੈ।

**ਦੁਰਬਾਸਾ**=ਅਤ੍ਰਿ ਦਾ ਪੁੱਤਰ ਰਿਸ਼ੀ। ਇਹ ਕ੍ਰੋਧੀ ਤੇ ਸਰਾਪ ਦੇਣ ਵਾਲਾ ਸੀ। ਇਸ ਨੇ ਇੰਦ੍ਰ, ਕ੍ਰਿਸ਼ਣ ਆਦਿ ਨੂੰ ਸ਼ਰਾਪ ਦਿੱਤੇ।

**ਨਰਸੀ**=(1507-1572 ਬਿ.) ਇਹ ਜੂਨਾਗੜ੍ਹ, ਗੁਜਰਾਤ ਵਿਚ ਪੈਦਾ ਹੋਏ। ਇਸ ਦੀ ਹੁੰਡੀ ਸਾਂਵਲ ਸ਼ਾਹ ਨੇ ਦ੍ਵਾਰਿਕਾ ਵਿਚ ਤਾਰੀ ਸੀ।

**ਅਗ੍ਰਦਾਸ ਪਯਹਾਰੀ**=ਨਾਭਾ ਦਾਸ ਕਰਤਾ ਭਗਤਮਾਲ ਦੇ ਗੁਰੂ। ਇਸ ਦੀਆਂ ਰਚਨਾਵਾਂ ਧਯਾਨ ਮੰਜਰੀ ਤੇ ਕੁੰਡਲੀਆਂ ਹਨ।

**ਖੋਜੀ**=ਇਕ ਭਗਤ ਜਿਸ ਦੀ ਸਾਧਨਾ ਦੀ ਪ੍ਰਸੰਸਾ ਰਾਘੋਦਾਸ ਦੀ ਭਗਤ ਮਾਲ (ਪੰਨਾ 78) ਵਿਚ ਮਿਲਦੀ ਹੈ।

**ਨਾਭਾਦਾਸ**=ਨਾਰਾਇਣ ਦਾਸ, ਭਗਤ ਮਾਲ ਦਾ ਕਰਤਾ, ਅਗ੍ਰਦਾਸ ਦਾ ਚੇਲਾ ਵੈਸ਼ਣਵ ਸਾਧੂ ਸੀ। ਸਮਾਂ 1627-1723.

**ਤੁਲਸੀ ਦਾਸ**=ਰਾਜਪੁਰ ਜਿਲਾ ਬਾਂਦਾ ਵਿਚ ਜਨਮ। ਸਮਾਂ (1589-1680) ਇਹ ਰਾਮ ਚਰਿਤ ਮਾਨਸ ਦੇ ਕਰਤਾ ਸਨ।

**ਮਾਧੋ ਮੁਰਾਰੀ** : ਇਨ੍ਹਾਂ ਦੀ ਸਾਧਨਾ ਦਾ ਉਲੇਖ ਰਾਘੋਦਾਸ ਦੀ ਭਗਤਮਾਲ ਵਿਚ ਹੈ (ਪੰਨੇ 110, 174)

**ਮਲੂਕਦਾਸ**=ਕੜਾ ਮਾਣਕਪੁਰ ਦਾ ਵਾਸੀ ਵੈਸ਼ਣਵ ਸਾਧੂ। ਇਹ ਗੁਰੂ ਤੇਗ ਬਹਾਦਰ ਦਾ ਸਿੱਖ ਬਣਿਆ।

**ਕੇਵਲ ਕੁੱਬਾ**=ਇਕ ਭਗਤ ਇਸ ਦਾ ਉਲੇਖ ਰਾਘੋਦਾਸ ਦੀ ਭਗਤ ਮਾਲ ਵਿਚ (ਪੰਨਾ 176) ਹੈ।

**ਪਰਸਾ**=ਪਰਸੂ। ਇਸ ਦਾ ਨਾਂ ਚੈਨ ਜੀ ਦੀ ਭਗਤਮਾਲ (651) ਵਿਚ ਹੈ।

**ਕਰਮਾ ਬਾਈ**=ਦੱਖਣ ਦੇ ਖਾਜਲ ਪਿੰਡ ਦੇ ਪੰਡਿਤ ਪਰਸੁਰਾਮ ਦੀ ਪੁੱਤਰੀ ਵੈਸ਼ਣਵ ਭਗਤ। ਇਹ ਜ਼ਿਆਦਾ ਤਰ ਬ੍ਰਿੰਦਾਬਨ ਵਿਚ ਰਹੇ। ਸਾਖੀ ਹੈ ਕਿ ਭਗਵਾਨ ਨੇ ਇਨ੍ਹਾਂ ਦੀ ਖਿਚੜੀ ਖਾਧੀ।

**ਛੱਜੂ**=ਲਾਹੌਰ ਵਾਸੀ, ਇਕ ਭਗਤ ਜੋ ਭਾਟੀਆ ਗੋਤ ਵਿਚੋਂ ਸੀ। (ਦੇਹਾਂਤ 1696 ਬਿ.) ਇਸ ਦਾ ਚੌਬਾਰਾ ਮਸ਼ਹੂਰ ਹੈ।

**ਕਾਨਾ**=ਲਾਹੌਰ ਦਾ ਇਕ ਭਗਤ, ਗੁਰੂ ਅਰਜਨ ਦੇਵ ਦਾ ਸਮਕਾਲੀ ਦੇਹਾਂਤ (1661 ਬਿ.) ਇਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ

ਨਹੀਂ ਕੀਤੀ ਗਈ।

**ਲਾਲ ਦਾਸ**=ਇਸ ਦੀ ਸਾਧਨਾ ਦੀ ਉਪਮਾ ਰਾਘੋਦਾਸ ਦੀ ਭਗਤਮਾਲ (ਪੰਨਾ 220) ਵਿਚ ਮਿਲਦੀ ਹੈ।

**ਹੋਰੀ**=ਹੋਲੀ, ਫਗਣ ਸੁਦੀ 15 ਦਾ ਤਿਉਹਾਰ। ਇਸ ਦਿਨ ਰੰਗਾਂ ਨਾਲ ਹੋਲੀ ਖੇਡੀ ਜਾਂਦੀ ਹੈ। ਕਾਨ੍ਹ ਗੋਪੀਆਂ ਦੀ ਹੋਲੀ ਪ੍ਰਸਿੱਧ ਹੈ।

**ਹਿੰਡੋਲ ਰਾਗ**=ਛੇ ਮੁਖ ਰਾਗਾਂ ਵਿਚੋਂ ਇਸ ਦੇ ਗਾਉਣ ਦਾ ਵੇਲਾ ਰਾਤ ਦਾ ਪਹਿਲਾ ਪਹਿਰ ਹੈ।

**ਧੁਰਪਤਿ**=ਧ੍ਰੁਵਪਦ, ਸੰਗੀਤ ਰਤਨਾਕਰ ਅਨੁਸਾਰ ਚਾਰ ਤਾਲ ਦਾ ਗੀਤ

**ਧਮਾਲ**=ਇਕ ਤਾਲ ਇਹ ਸਤ ਅਥਵਾ ਚੌਦਾਂ ਮਾਤ੍ਰਾਂ ਦਾ ਹੈ।

**ਬਸੰਤ**=ਚੇਤ ਵਿਸਾਖ ਦੀ ਬਹਾਰ ਦੀ ਰੁੱਤ। ਹੋਲੀ ਦਾ ਨਾਂ ਵੀ ਬਸੰਤ ਹੈ ਕਿਉਂਕਿ ਇਹ ਇਸ ਰੁੱਤ ਵਿਚ ਹੁੰਦੀ ਹੈ।

**ਅਲਤਾ**=ਲਾਖ ਤੋਂ ਬਣਿਆ ਲਾਲ ਰੰਗ ਜੋ ਹੋਲੀ ਵੇਲੇ ਵਰਤੀਦਾ ਹੈ।

**ਪਰਣ ਕੁਟੀ**=ਪਤਿਆਂ ਦਾ ਮਕਾਨ

**ਅਰਜਨ**=ਪੰਜ ਪਾਡਵਾਂ ਵਿਚੋਂ ਵਿਚਕਾਰਲਾ, ਭਗਵਾਨ ਕ੍ਰਿਸ਼ਣ ਦਾ ਸੇਵਕ। ਭਗਵਤ ਗੀਤਾ ਇਨ੍ਹਾਂ ਦੋਹਾਂ ਦਾ ਸੰਬਾਦ ਰੂਪ ਰਚਨਾ ਹੈ।

**ਬਾਸਗ**=ਵਾਸੁਕਿ, ਸਰਪ ਰਾਜ, ਇਸ ਦਾ ਨੇਤ੍ਰਾ ਬਣਾ ਕੇ ਦੇਵਤਿਆਂ ਤੇ ਦੈਂਤਾਂ ਨੇ ਸਾਗਰ ਮੰਥਨ ਕੀਤਾ ਸੀ।

## ਕੁਸ਼ਲਦਾਸ

**ਲਾਰ**=ਨਾਲ, ਸਾਥ

**ਕਸੀਰਾ**=ਪੈਸੇ ਦਾ ਚੌਥਾ ਭਾਗ

## ਕੀਰਤ ਸਿੰਘ

**ਭੋਰ**=ਭਨਸਾਰ, ਸਵੇਰ

**ਜੂਪ**=ਦਯੂਤ, ਜੂਆ

**ਕਲਪਤਰ**=ਕਲਪ ਦ੍ਰੂਮ, ਸੁਰਤਰੁ ਦੇਵਤਿਆਂ ਦਾ ਬ੍ਰਿਛ। ਇਹ ਪੰਜ ਹਨ—ਮੰਦਾਰ, ਪਾਰਿਜਾਤ, ਸੰਤਾਨ, ਕਲਪ ਬ੍ਰਿਕਸ਼, ਹਰਿਚੰਦਨ

**ਅਮੀਂ**=ਅਮਿਅ, ਅਮ੍ਰਿਤ

**ਕਿਰ**=ਕਿਰਨ

**ਬੇਨ**=ਬਾਸ, ਵੇਨ, ਵੀਨਾ

ਛੀਲਰ=ਛਿੱਲੜ, ਛਿਲਕਾ

## ਸੈਣ ਸਾਗਰ ਗ੍ਰੰਥ

ਗਰਕ=ਲੀਨ ਹੋਣਾ

ਛਿਮਾਹੀ=ਛੇ ਮਹੀਨੇ ਦੀ ਤਨਖਾਹ, ਬੰਧਾਨ

ਅਜਪਾਜਾਪ=ਜੀਭ, ਸਾਹ, ਆਦਿ ਦੀ ਸਹਾਇਤਾ ਤੋਂ ਬਿਨਾਂ ਚਿਤ ਬਿਰਤੀ ਰਾਹੀਂ ਕੀਤਾ ਜਾਪ।

ਆਰਤੀ=ਇਸ਼ਟ ਦੀ ਮੂਰਤੀ, ਆਦਿ ਅੱਗੇ ਦੀਵੇ ਘੁਮਾ ਕੇ ਪੂਜਾ ਕਰਨੀ। ਆਰਤੀ ਰੂਪਾਕਾਰ ਵੀ ਹੈ ਜਿਸ ਵਿਚ ਸ਼ਬਦ ਰਚੇ ਜਾਂਦੇ ਹਨ।

ਗੁਰਮੰਤ੍ਰ=ਉਹ ਮੰਤਰ ਜੋ ਕੋਈ ਮਜਬ/ਧਰਮ ਕਰਨ ਸਮੇਂ ਉਪਦੇਸ਼ ਕੀਤਾ ਜਾਂਦਾ ਹੈ।

ਓਅੰਕਾਰ=ਓ ਇਸ ਦਾ ਧਾਤੂ 'ਅਵ' ਹੈ। ਇਸ ਦਾ ਅਰਥ ਹੈ, ਰਖਿਆ ਕਰਨ ਤ੍ਰਿਪਤ ਹੋਣਾ, ਫੈਲਣਾ ਆਦਿ। ਇਹ ਪਦ ਪਰਮਸੱਤਾ ਦਾ ਬੋਧਕ ਹੈ।

ਕੋਸ=ਕੋਹ, ਦੂਰੀ, ਪਹਿਲਾਂ ਗਊ ਦੇ ਕ੍ਰੋਸ਼ (ਰੰਭਣ) ਦੀ ਆਵਾਜ਼ ਪਹੁੰਚਣ ਦੀ ਦੂਰੀ ਤੋਂ ਨਾਪੀ ਜਾਂਦੀ ਸੀ। ਆਮ ਤੌਰ ਤੇ ਕੋਹ 50000 ਗਜ਼ ਦਾ ਹੁੰਦਾ ਹੈ।

ਸਾਹਿਬ ਸਿੰਘ, ਨਾਈ=ਪੰਜ ਪਿਆਰਿਆਂ ਵਿਚੋਂ। ਵੇਖੋ ਪੁਸਤਕ ਪੰਜ ਪਿਆਰੇ, ਚਤਰ ਸਿੰਘ ਜੀਵਨ ਸਿੰਘ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, 2002

ਚੌਰਾ=ਦੇਵ ਮੰਦਰ

ਅਨਪੂਰਨਾ=ਦੇਵੀ ਜੋ ਅੰਨ ਨਾਲ ਸੇਵਕਾਂ ਦੇ ਘਰ ਭਰਦੀ ਹੈ। ਇਸ ਦੀ ਪੂਜਾ ਦਾ ਤਿਉਹਾਰ ਚੇਤ ਸੁਦੀ 8 ਹੈ।

ਬਾਬਾ ਜ਼ਿੰਦਾ=ਖੁਆਜਾ ਖਿਜ਼ਰ, ਵਰਣ ਦੇਵਤਾ।

ਗਇਆ=ਸੱਤ ਪੁਰੀਆਂ ਵਿਚੋਂ ਬਿਹਾਰ ਵਿਚ ਪਟਨੇ ਲਾਗੇ ਫਲਗੂ ਨਦੀ ਦੇ ਕਿਨਾਰੇ

ਪਿੰਡ ਭਰਾਉਣਾ=ਪਿੱਤਰਾਂ ਨਮਿਤ ਅਰਪੇ ਹੋਏ ਜੌਂ ਦੇ ਆਟੇ, ਆਦਿ ਦੇ ਪਿੰਨੇ। ਇਹ ਰਸਮ ਗਇਆ ਵਿਚ ਕੀਤੀ ਜਾਂਦੀ ਹੈ।

ਮੁਕੰਦ ਰਾਉ=ਸੈਣ ਜੀ ਦਾ ਪਿਤਾ

ਕੱਲੂ ਬ੍ਰਾਹਮਣ=ਸੈਣ ਜੀ ਦੀ ਜਨਮ ਸਾਖੀ ਤੇ ਪਤਰੀ ਦਾ ਲਿਖਾਰੀ

**ਅਵਾਦਾਨੀ**=ਆਬਾਦਨੀ, ਆਬਾਦੀ

**ਜਗਨਨਾਥ**=ਦ੍ਵਾਰਿਕਾ ਪੁਰੀ ਵਿਚ ਜਗਨ ਨਾਥ (ਕ੍ਰਿਸ਼ਣ) ਦਾ ਸਥਾਨ

**ਗੋਕਲ**=ਮਥੁਰਾ ਦੇ ਦੱਖਣ ਵਿਚ ਜਮੁਨਾ ਕਿਨਾਰੇ ਇਕ ਪਿੰਡ ਜਿਥੇ ਕ੍ਰਿਸ਼ਣ ਜੀ ਦਾ ਪਾਲਣਹਾਰ ਗਵਾਲਾ ਨੰਦ ਰਹਿੰਦਾ ਸੀ।

**ਕੇਸਵਾ**=ਸੁੰਦਰ ਕੇਸਾਂ ਵਾਲਾ ਵਿਸ਼ਨੂ ਭਾਵ ਪਰਮਸੱਤਾ

**ਬੀਠੁਲ**=ਮਾਰਾਠੀ (ਵਿੱਠੁਲ) ਵਿਗਿਆਨ, ਠ (ਹੀਨ), ਲ (ਅੰਗੀਕਾਰ) ਜੋ ਗਿਆਨ ਵਿਹੀਨਾਂ ਨੂੰ ਅੰਗੀਕਾਰ ਕਰੇ, ਪਰਮਸੱਤਾ

**ਆਲਾਵੰਤੀ**=ਘਰ ਵਾਲੇ, ਮੰਦਰ ਦੇ ਬਿਪਰ ਪੂਜਾਰੀ।

**ਸਾਰੰਗਪਾਨੀ**=ਪ੍ਰਿਥਵੀ ਹੈ ਜਿਸ ਦੇ ਹੱਥ ਵਿਚ, ਪਰਵਰਦਗਾਰ, ਪਰਮਸੱਤਾ

**ਅਨਹਦ**=ਅਨਾਹਤ ਨਾਦ। ਉਹ ਸ਼ਬਦ ਜੋ ਬਗੈਰ ਕਿਸੇ ਚੋਟ ਦੇ ਪੈਦਾ ਹੋਇਆ ਹੋਵੇ। ਯੋਗਮਤ ਅਨੁਸਾਰ ਉਹ ਸ਼ਬਦ ਜੋ ਦਸਮ ਦੁਆਰ ਵਿਚ ਜੋਗੀ ਸੁਣਦੇ ਹਨ।

**ਕਲਰ**=ਕਰੜੀ ਜ਼ਮੀਨ ਜਿਸ ਵਿਚ ਖੇਤੀ ਨਾ ਹੋ ਸਕੇ।

**ਪੈਸੇਰਾ**=ਪੰਸੇਰਾ, ਪੰਜ ਸਰ ਦਾ ਵੱਟਾ

**ਹਾਰਟ**=ਟਿੰਡਾਂ ਵਾਲਾ ਖੂਹ, ਹਰਹਟ

**ਵਡੀਰਨਾ**=ਵਡਿਆਉਣਾ

**ਬਕੁਲੀ**=ਉਬਲਿਆ ਹੋਇਆ ਅੰਨ

**ਟਿੰਡ**=ਹਾਰਟ ਦਾ ਪਾਣੀ ਖੂਹ ਵਿੱਚੋਂ ਕੱਢਣ ਵਾਲਾ ਮਿੱਟੀ ਦਾ ਭਾਂਡਾ

**ਕਾਲੀ**=ਇਕ ਸੱਪ ਜੋ ਕ੍ਰਿਸ਼ਣ ਨੇ ਜਮੁਨਾ ਵਿਚੋਂ ਕਢਿਆ, ਕਾਲੀਯ

**ਦੇਵਿਕੀ ਨੰਦਨ**=ਦੇਵਿਕੀ ਦਾ ਪੁੱਤਰ ਸ੍ਰੀ ਕ੍ਰਿਸ਼ਣ

**ਮੁਕੰਦ**=ਮੁਕਤੀ ਦਾਤਾ, ਪਰਮ ਸੱਤਾ

**ਗਰੁੜ**=ਕਛੁਪ ਦਾ ਪੁੱਤਰ, ਵਿਸ਼ਨੂ ਦਾ ਵਾਹਨ, ਪੰਛੀਆਂ ਦਾ ਰਾਜਾ

**ਚੌਦਸ**=ਚੰਦ੍ਰਮਾ ਦੀ ਵਦੀ, ਸੁਦੀ ਦੀ ਚੌਦਵੀਂ ਤਿਥੀ

**ਕੌਸਲ**=ਕੌਸਲ ਦੇਸ ਦੇ ਰਾਜੇ ਦੀ ਕੰਨਿਆ, ਰਾਮਚੰਦ੍ਰ ਦੀ ਮਾਤਾ

**ਪਰਸਰਾਮ**=ਕੁਹਾੜਾ ਧਾਰੀ ਰਾਮ, ਵਿਸ਼ਨੂ ਦਾ ਅਵਤਾਰ। ਇਸ ਦੇ ਤ੍ਰੇਤਾ ਯੁਗ ਦੇ ਆਰੰਭ ਵਿਚ ਕਸ਼ਤ੍ਰੀਆਂ ਦਾ ਨਾਸ਼ ਕੀਤਾ

**ਅਭੈਪੁਰ**=ਉਹੀ ਪੁਰੀ ਜਿਥੇ ਨਿਰਭੈਤਾ ਹੋਵੇ।

**ਧਾਮਾ**=ਭਿਖਿਆ ਦਾ ਅੰਨ, ਇਕ ਵਾਰੀ ਪਰੋਸਿਆ ਅੰਨ

**ਰਸੋਈ**=ਸਿੱਧ ਕੀਤਾ ਹੋਇਆ ਅੰਨ

**ਬਰਸਾਤ ਕੱਟਣੀ**=ਮੀਂਹ ਦੀ ਰੁੱਤ, ਸਉਣ, ਭਾਦੋਂ ਦਾ ਮੌਸਮ ਚੌਮਾਸਾ ਹਾੜ ਸੁਦੀ 12 ਤੋਂ ਕੱਤਕ ਸੁਦੀ 12 ਦਾ ਸਮਾਂ। ਇਹ ਸਮਾਂ ਇਕ ਥਾਂ ਠਹਿਰਾਅ ਕੀਤਾ ਜਾਂਦਾ ਸੀ ਤਾਂ ਕਿ ਬਰਸਾਤ ਤੇ ਗਰਮੀ ਤੋਂ ਤਕਲੀਫ ਨਾ ਹੋਵੇ।

**ਸ੍ਰੀ ਨਗਰ**=ਗੜਵਾਲ ਵਿਚ ਅਲਕਨੰਦਾ ਦੇ ਕਿਨਾਰੇ ਨਗਰ। 1894 ਵਿਚ ਗੋਹਾਨਾ ਝੀਲ ਦਾ ਬੰਨ੍ਹ ਟੁੱਟ ਜਾਣ ਨਾਲ ਇਹ ਸ਼ਹਿਰ ਰੁੜ੍ਹ ਗਿਆ।

**ਜੁਲ ਜੋਧਨ**=ਦੁਰਯੋਜਨ, ਕੌਰਵ ਧਿਰਤਰਾਸ਼ਟਰ ਦਾ ਵੱਡਾ ਪੁੱਤਰ, ਹਸਤਨਾਪੁਰ ਦਾ ਰਾਜਾ

**ਬੈਠਿਕ**=ਬੈਠਣ ਦਾ ਮਕਾਨ

**ਸੀਆਂ**=ਸੀਵਾਂ, ਸੀਮਾਂ, ਹੱਦ

**ਮਹੋਛਾ**=ਕਿਸੇ ਮੁਖੀ ਵਿਅਕਤੀ ਦੇ ਮਰਨ ਤੇ ਜੱਗ, ਆਦਿ ਕਰਮ

**ਮਰਤੰਜਾ**=ਸ਼ਿਵ ਜੀ ਦਾ ਮੰਤਰ ਜੋ ਮੌਤ ਤੋਂ ਬਚਾਉਂਦਾ ਹੈ।

**ਸੇਲੀ**=ਕਾਲੀ ਉੱਨ ਜਾਂ ਰੇਸ਼ਮ ਦੀ ਗੁੰਦਵੀਂ ਰੱਸੀ ਜਿਸ ਨੂੰ ਫਕੀਰ ਸਾਫੇ ਜਾਂ ਟੋਪੀ ਤੇ ਬੰਨ੍ਹਦੇ ਹਨ।

**ਗੁਰਮਾਤ੍ਰਾ**=ਗੁਰੂ ਦੇ ਨਿਯਮ ਪ੍ਰਗਟ ਕਰਨ ਵਾਲੇ ਮੰਤਰ

**ਗੁਰਪ੍ਰਣਾਲੀ**=ਗੁਰੂ ਦੀ ਬੰਸਾਵਲੀ

**ਗਾਤ੍ਰੀ ਜਪ**=ਗਾਇਤ੍ਰੀ ਜਾਪ, ਜੋ ਗਾਉਣ ਵਾਲੇ ਦੀ ਰੱਖਿਆ ਕਰੇ। ਇਹ ਮਹਾਮੰਤਰ ਸੂਰਜ ਦੇਵਤੇ ਅੱਗੇ ਪ੍ਰਾਰਥਨਾ ਮਾਤ੍ਰ ਹੈ। ਇਸ ਨੂੰ ਕੇਵਲ ਉਪਰਲੇ ਤਿੰਨ ਵਰਨਾਂ ਦੇ ਲੋਕ ਹੀ ਜਪ ਸਕਦੇ ਹਨ।

**ਕੰਠੀ**=ਕਾਠ ਦੇ ਮਣਕਿਆਂ ਦੀ ਮਾਲਾ,

**ਤਿਲਕ**=ਚੰਦਨ, ਕੇਸਰ, ਭਸਮ ਦਾ ਮੱਥੇ ਤੇ ਸਰੀਰ ਦੇ ਹੋਰ ਅੰਗਾਂ ਤੇ ਲਾਇਆ ਚਿੰਨ੍ਹ, ਸ਼ੈਵ ਟੇਢਾ ਤੇ ਵੈਸ਼ਣਵ ਖੜਾ ਤਿਲਕ ਲਾਉਂਦੇ ਹਨ।

**ਮਾਲਾ**=ਫੁਲ ਜਾਂ ਰਤਨਾਂ ਦਾ ਹਾਰ

**ਰੋਕ**=ਨਕਦ ਧਨ

**ਹੁੰਡੀ**=ਸ਼ਾਹੂਕਾਰ ਦਾ ਟੋਮੂ ਜਿਸ ਨਾਲ ਰੁਪਈਆ ਵਸੂਲ ਕੀਤਾ ਜਾਂਦਾ ਹੈ।

**ਨਭ**=ਆਕਾਸ, ਬਿੰਦੀ, ਸਿਫਰ ਦਾ ਬੋਧਕ

**ਜਾਮਕੀ**=ਯਾਮਿਨੀ, ਯਾਮ (ਪਹਿਰਾਂਵਾਲੀ) ਰਾਤ।

**ਗੋਲਣ**=ਸੈਣ ਨਾਈ ਦੀ ਗੋਤ

**ਭਗਤ ਵਛਲ**=ਵਤਸਲ, ਸੇਵਾ ਉਪਸਨਾ ਦਾ ਪਿਆਰਾ, ਭਗਤਾਂ ਨਾਲ

ਪਿਆਰ ਕਰਨ ਵਾਲਾ, ਪਰਮਾਤਮਾ

**ਮੁਗਲ**=ਸਾਦਾ ਦਿਲ, ਪਰਮਾਤਮਾ ਦਾ ਇਸਲਾਮੀ ਰੂਪ। ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ (ਗੁ: ਗ੍ਰੰ. 727) ਦੇ ਖਾਸ ਅਰਥਾਂ ਅਨੁਸਾਰ

**ਕਮਚੀ**=ਪਤਲੀ ਛਟੀ

**ਕਮਾਲੀ**=ਭਗਤ ਕਬੀਰ ਦੀ ਬੇਟੀ

**ਲੋਈ**=ਕਬੀਰ ਜੀ ਦੀ ਧਰਮ ਪਤਨੀ

**ਮੋਰ ਧੁੱਜ**=ਰਤਨਪੁਰ ਦਾ ਸੱਤਵਾਦੀ ਰਾਜਾ। ਇਸ ਨੇ, ਪੁੱਤਰ ਤਾਮਰ ਧੁੱਜ ਦੀ ਅਗਵਾਈ ਹੇਠ ਅਸਵਮੇਧ ਜੱਗ ਲਈ ਘੋੜਾ ਛਡਿਆ। ਤਾਮਰ ਧੁੱਜ ਨੇ ਕ੍ਰਿਸ਼ਣ ਤੇ ਅਰਜਨ ਨੂੰ ਮੂਰਛਿਤ ਕਰ ਕੇ ਆਪਣਾ ਤੇ ਯੁਧਿਸਟਰ ਦਾ ਘੋੜਾ ਪਿਤਾ ਪਾਸ ਲੈ ਆਂਦੇ। ਕ੍ਰਿਸ਼ਣ ਨੇ ਇਸ ਦੀ ਪਰੀਖਿਆ ਲਈ ਅਤੇ ਅਸ਼ਵਮੇਧ ਕਰਨ ਦੀ ਆਗਿਆ ਦੇ ਦਿੱਤੀ।

**ਮਾਧੋਦਾਸ**=ਇਕ ਭਗਤ ਜਿਸ ਦਾ ਨਾਂ ਜੱਗਾ ਦੀ ਭਗਤਮਾਲ (56) ਵਿਚ ਮਿਲਦਾ ਹੈ।

## ਸ਼ਬਦ ਸਲੋਕ ਸੰਗ੍ਰਹਿ

**ਪਖਾਣ**=ਪੱਥਰ

**ਧਨੁਖ**=ਧੁਨਖੀ, ਧਨੁਖ ਦੇ ਆਕਾਰ ਦਾ ਜੰਤ੍ਰ ਜਿਸ ਨਾਲ ਪੇਂਜਾ ਰੂੰ ਪਿੰਜਦਾ ਹੈ।

**ਨਲੀ**=ਜੁਲਾਹੇ ਦੀ ਨਾਲੀ

**ਭਗਤ ਮਾਲ**=ਸੰਭਵ ਹੈ ਨਾਭਾਦਾਸ ਦੀ ਭਗਤਮਾਲ ਹੋਵੇ।

